# PUNJAB VIDHAN SABHA

## DEBATES

***Tuesday, the 27th March, 2018***

(Afternoon Sitting)

Vol. IV- No. 8

## OFFICIAL REPORT

### CONTENTS



---

**Punjab Vidhan Sabha Secretariat, Chandigarh**

Price. Rs............

# ਪੰਜਾਬ ਮੰਤਰੀ ਮੰਡਲ ਦੀ ਸੂਚੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਪਰਸੋਨਲ, ਗ੍ਰਹਿ ਮਾਮਲੇ ਅਤੇ ਨਿਆਂ ਚੌਕਸੀ ਅਤੇ ਹੋਰ ਸਾਰੇ ਵਿਭਾਗ ਜਿਹੜੇ ਕਿਸੇ ਹੋਰ ਮੰਤਰੀ ਨੂੰ ਨਹੀਂ ਦਿੱਤੇ ਗਏ। |
| 2) | ਸ਼੍ਰੀ ਬ੍ਰਹਮ ਮਹਿੰਦਰਾ | ਸਿਹਤ ਤੇ ਪਰਿਵਾਰ ਭਲਾਈ ਅਤੇ ਖੋਜ ਤੇ ਮੈਡੀਕਲ ਸਿੱਖਿਆ ਅਤੇ ਸੰਸਦੀ ਮਾਮਲੇ ਮੰਤਰੀ |
| 3) | ਸਰਦਾਰ ਨਵਜੋਤ ਸਿੰਘ ਸਿੱਧੂ | ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ |
| 4) | ਸਰਦਾਰ ਮਨਪ੍ਰੀਤ ਸਿੰਘ ਬਾਦਲ | ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ |
| 5) | ਸਰਦਾਰ ਸਾਧੂ ਸਿੰਘ | ਜੰਗਲਾਤ, ਛਪਾਈ ਤੇ ਲਿਖਣ ਸਮੱਗਰੀ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ |
| 6) | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ | ਦਿਹਾਤੀ ਵਿਕਾਸ ਤੇ ਪੰਚਾਇਤਾਂ, ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ |
| 7) | ਸਰਦਾਰ ਚਰਨਜੀਤ ਸਿੰਘ ਚੰਨੀ | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ |
| 8) | ਸ਼੍ਰੀਮਤੀ ਅਰੁਨਾ ਚੌਧਰੀ | ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਦੇ ਰਾਜ ਮੰਤਰੀ |
| 9) | ਸ਼੍ਰੀਮਤੀ ਰਜ਼ੀਆ ਸੁਲਤਾਨਾ | ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ), ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਦੇ ਰਾਜ ਮੰਤਰੀ |

# PUNJAB VIDHAN SABHA

*Tuesday, the 27th March, 2018*
*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 3.30 P.M. Mr. Speaker (Rana Kanwar Pal Singh) in the Chair.*

---------

## POSTPONED STARRED QUESTION AND ANSWER

**ਮਾਨਯੋਗ ਸਪੀਕਰ :** ਪਹਿਲਾਂ ਮੁਲਤਵੀ ਕੀਤਾ ਪ੍ਰਸ਼ਨ ਲਿਆ ਜਾਂਦਾ ਹੈ। ਹਾਂ ਜੀ, ਸ਼੍ਰੀ ਪਵਨ ਕੁਮਾਰ ਟੀਨੂ ਜੀ।

## ਜ਼ਿਲ੍ਹਾ ਜਲੰਧਰ ਦੇ ਬਲਾਕ ਪੂਰਬੀ ਵਿਚ ਸੀਵਰੇਜ ਪ੍ਰੋਜੈਕਟ ਨੂੰ ਮੁਕੰਮਲ ਕਰਨਾ

***779. ਸ਼੍ਰੀ ਪਵਨ ਕੁਮਾਰ ਟੀਨੂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਹ ਠੀਕ ਹੈ ਕਿ ਜ਼ਿਲ੍ਹਾ ਜਲੰਧਰ ਦੇ ਬਲਾਕ ਪੂਰਬੀ ਵਿੱਚ ਪੈਂਦੇ ਪਿੰਡ ਜੌਹਲ ਵਿੱਚ Matching grant Plan NRI-1 (Pb. Govt.) ਦੇ ਅਧੀਨ ਸੀਵਰੇਜ ਅਤੇ ਗਲੀਆਂ ਨਾਲੀਆਂ ਬਣਾਉਣ ਦੇ ਪ੍ਰੋਜੈਕਟ ਦੇ ਪਹਿਲੇ ਫੇਜ਼ ਲਈ ਮਿਤੀ 29.9.2016 ਨੂੰ ਪਿੰਡ ਜੌਹਲ ਦੀ ਵਿਕਾਸ ਕਮੇਟੀ (ਰਜਿ:) ਵੱਲੋਂ ਆਪਣੇ ਸ਼ੇਅਰ ਦੀ 43.39 ਲੱਖ ਰੁਪਏ ਦੀ ਰਾਸ਼ੀ ਨਾਲ ਕੰਮ ਕਰਵਾ ਦਿੱਤਾ ਹੈ ਪਰ ਪੰਜਾਬ ਸਰਕਾਰ ਵੱਲੋਂ ਇੱਕ ਸਾਲ ਦਾ ਲੰਮਾ ਸਮਾਂ ਬੀਤ ਜਾਣ ਦੇ ਬਾਵਜੂਦ ਵੀ ਪ੍ਰੋਜੈਕਟ ਦੇ ਪਹਿਲੇ ਫੇਜ਼ ਦਾ ਆਪਣਾ ਸ਼ੇਅਰ ਅਜੇ ਤੱਕ ਰਿਲੀਜ਼ ਨਹੀਂ ਕੀਤਾ ਤੇ ਵਿਕਾਸ ਪ੍ਰੋਜੈਕਟ ਦਾ ਕੰਮ ਅੱਧ ਵਿਚਾਲੇ ਹੀ ਰੁਕਿਆ ਪਿਆ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਵੱਲੋਂ ਆਪਣੇ ਸ਼ੇਅਰ ਦੀ 41 ਲੱਖ ਰੁਪਏ ਦੀ ਪਹਿਲੀ ਕਿਸ਼ਤ ਕਦੋਂ ਤੱਕ ਰਿਲੀਜ਼ ਕਰ ਦਿੱਤੀ ਜਾਵੇਗੀ ਅਤੇ ਫੰਡ ਰਿਲੀਜ਼ ਕਰਨ ਵਿੱਚ ਹੋਈ ਦੇਰੀ ਦੇ ਕੀ ਕਾਰਨ ਹਨ?

**ਕੈਪਟਨ ਅਮਰਿੰਦਰ ਸਿੰਘ :** ਹਾਂ ਜੀ। ਸਰਕਾਰ ਕੋਲ 41.00 ਲੱਖ ਰੁਪਏ ਦੀ ਰਾਸ਼ੀ ਜਾਰੀ ਕਰਨ ਸਬੰਧੀ ਡਿਪਟੀ ਕਮਿਸ਼ਨਰ, ਜਲੰਧਰ ਵੱਲੋਂ ਤਜਵੀਜ਼ ਪ੍ਰਾਪਤ ਹੋਈ ਹੈ, ਪਰੰਤੂ ਵਿੱਤੀ ਮੁਸ਼ਕਲਾਂ ਕਰਕੇ ਇਹ ਰਾਸ਼ੀ ਜਾਰੀ ਨਹੀਂ ਕੀਤੀ ਜਾ ਸਕੀ। ਇਹ ਰਾਸ਼ੀ ਵਿੱਤੀ ਸਾਲ 2018-19 ਵਿੱਚ ਜਾਰੀ ਕਰ ਦਿੱਤੀ ਜਾਵੇਗੀ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸੀ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿੰਡ ਜੌਹਲ ਹਲਕਾ ਆਦਮਪੁਰ ਵਿੱਚ ਹੈ....

**ਮਾਨਯੋਗ ਸਪੀਕਰ :** ਇਸ ਦਾ ਹੁਣ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ, ਬਾਜਵਾ ਸਾਹਿਬ ਵੱਲੋਂ ਜਵਾਬ ਆ ਲੈਣ ਦਿਉ। ਤੁਸੀਂ ਸਪਲੀਮੈਂਟਰੀ ਬਾਅਦ ਵਿੱਚ ਕਰਨਾ ਜੀ।

**ਦਿਹਾਤੀ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ) :** ਸਪੀਕਰ ਸਾਹਿਬ, ਇਹ ਸਵਾਲ ਸ਼ਿਫਟ ਹੋ ਕੇ ਹੁਣ ਮੇਰੇ ਕੋਲ ਆ ਗਿਆ ਹੈ। ਟੀਨੂ ਜੀ ਠੀਕ ਕਹਿ ਰਹੇ ਹਨ। ਜੌਹਲ ਪਿੰਡ ਵਿੱਚ 43 ਲੱਖ ਰੁਪਿਆ ਸੀਵਰੇਜ ਵਾਸਤੇ ਭੇਜਿਆ ਹੈ। 43 ਲੱਖ ਰੁਪਿਆ ਮੈਚਿੰਗ ਗਰਾਂਟ ਪੰਜਾਬ ਸਰਕਾਰ ਨੇ ਦੇਣੀ ਹੈ। ਪੰਜਾਬ ਸਰਕਾਰ ਆਪਣੀ ਮੈਚਿੰਗ ਗਰਾਂਟ ਤੁਹਾਡੇ ਪਿੰਡ ਜੌਹਲ ਵਿੱਚ ਮਈ ਦੇ ਮਹੀਨੇ ਵਿੱਚ ਭੇਜ ਦੇਵੇਗੀ।

**ਸ਼੍ਰੀ ਪਵਨ ਕੁਮਾਰ ਟੀਨੂ:** ਤੁਹਾਡਾ ਬਹੁਤ ਬਹੁਤ ਧੰਨਵਾਦ।

---------

## STARRED QUESTIONS AND ANSWERS

**ਮਾਨਯੋਗ ਸਪੀਕਰ :** ਹੁਣ ਅੱਜ ਦੀ ਲਿਸਟ ਦੇ ਰੈਗੂਲਰ ਸਵਾਲ ਲਏ ਜਾਣਗੇ। ਹਾਂ ਜੀ, ਸਰਦਾਰ ਦਵਿੰਦਰ ਸਿੰਘ ਘੁਬਾਇਆ ਜੀ।

### ਪੰਜਾਬ ਦੇ ਬਾਰਡਰ ਏਰੀਏ ਦੇ ਜ਼ਿਲ੍ਹਿਆਂ ਵਿੱਚ ਪ੍ਰਾਇਮਰੀ/ਸੈਕੰਡਰੀ ਸਕੂਲਾਂ ਦੀ ਗਿਣਤੀ

*796. **ਸਰਦਾਰ ਦਵਿੰਦਰ ਸਿੰਘ ਘੁਬਾਇਆ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਪੰਜਾਬ ਦੇ ਬਾਰਡਰ ਏਰੀਏ ਦੇ ਜ਼ਿਲ੍ਹਿਆਂ ਵਿੱਚ ਕਿੰਨੇ ਸਰਕਾਰੀ ਪ੍ਰਾਇਮਰੀ ਅਤੇ ਸੈਕੰਡਰੀ ਸਕੂਲ ਹਨ ਤੇ ਇਨ੍ਹਾਂ ਵਿੱਚ ਬੱਚਿਆਂ ਦੀ ਕਿੰਨੀ ਗਿਣਤੀ ਹੈ;

(ਅ) ਕੀ ਉਪਰੋਕਤ ਸਕੂਲਾਂ ਵਿੱਚ ਅਤੇ ਪੰਜ ਕਿਲੋਮੀਟਰ ਦੀ ਬਾਰਡਰ ਪੱਟੀ ਤੇ ਬੱਚਿਆਂ ਨੂੰ ਪੜ੍ਹਾਉਣ ਲਈ ਸਟਾਫ ਪੂਰਾ ਹੈ?

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਪੰਜਾਬ ਦੇ ਬਾਰਡਰ ਏਰੀਏ ਦੇ ਜ਼ਿਲ੍ਹਿਆਂ ਵਿੱਚ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਗਿਣਤੀ 3918 ਅਤੇ ਸੈਕੰਡਰੀ ਸਕੂਲਾਂ ਦੀ ਗਿਣਤੀ 1719 ਹੈ। ਇਨ੍ਹਾਂ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ ਕ੍ਰਮਵਾਰ 331624 ਅਤੇ 251822 ਹੈ।

(ਅ) ਨਹੀਂ ਜੀ।

**ਸਰਦਾਰ ਦਵਿੰਦਰ ਸਿੰਘ ਘੁਬਾਇਆ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਰਡਰ ਏਰੀਏ ਦੇ ਲੋਕ ਬਹੁਤ ਗਰੀਬ ਹਨ, ਉਹ ਆਪਣੇ ਬੱਚੇ ਚੰਗੇ ਸਕੂਲਾਂ ਵਿੱਚ ਨਹੀਂ ਪੜ੍ਹਾ ਸਕਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਰਡਰ ਏਰੀਏ ਦੇ ਗੌਰਮਿੰਟ ਸਕੂਲਾਂ ਵਿੱਚ ਸਟੂਡੈਂਟਸ ਦੀ ਗਿਣਤੀ ਬਹੁਤ ਜ਼ਿਆਦਾ ਹੈ ਪ੍ਰੰਤੂ ਟੀਚਰਜ਼ ਦੀ ਗਿਣਤੀ ਬਹੁਤ ਘੱਟ ਹੈ। ਪੰਜਾਬ ਵਿੱਚ ਕਈ ਅਜਿਹੇ ਵੀ ਸਕੂਲ ਹਨ ਜਿਥੇ 20-20 ਸਟੂਡੈਂਟਸ ਦੇ ਲਈ 4-4 ਟੀਚਰਜ਼ ਹਨ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਾਰਡਰ ਏਰੀਏ ਵਿੱਚ ਕਦੋਂ ਤੱਕ ਰੈਸ਼ਨੇਲਾਈਜ਼ੇਸ਼ਨ ਕਰਕੇ ਜਿਥੇ ਸਟੂਡੈਂਟਸ ਦੀ ਗਿਣਤੀ ਜ਼ਿਆਦਾ ਹੈ, ਉਥੇ ਟੀਚਰਜ਼ ਪੂਰੇ ਕਰਕੇ ਦੇਣਗੇ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਵਾਕਿਆ ਬਾਰਡਰ ਏਰੀਆਜ਼ ਵਿੱਚ ਟੀਚਰਜ਼ ਦੀ ਘਾਟ ਹੈ। ਅਸੀਂ ਇਸ ਵਾਸਤੇ ਕਾਫੀ ਉਪਰਾਲੇ ਕਰ ਰਹੇ ਹਾਂ। ਅਸੀਂ ਇੱਕ ਨਵੀਂ ਪਾਲਿਸੀ ਰਿਵਿਊ ਕਰ ਰਹੇ ਹਾਂ। ਮੈਂ ਨਵੀਂ ਪਾਲਿਸੀ ਦੇ ਬਾਰੇ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਇੱਕ ਸੈਪਰੇਟ ਕਾਡਰ ਬਾਰਡਰ ਏਰੀਆ ਦੇ ਵਾਸਤੇ ਬਣਾਇਆ। ਉਸ ਵਿੱਚ ਸਪੈਸ਼ਲ ਇਨਸੈਂਟਿਵ ਦਿੱਤਾ ਜਾਵੇਗਾ ਤਾਂ ਕਿ ਬਾਰਡਰ ਏਰੀਆ ਵਿੱਚ ਜਾ ਕੇ ਟੀਚਰਜ਼ ਜਾਬ ਕਰਨ। 3582 ਟੀਚਰਜ਼ ਦੀ ਨਵੀਂ ਰਿਕਰੂਟਮੈਂਟ ਕਰਨ ਜਾ ਰਹੇ ਹਾਂ, ਉਸ ਵਿੱਚ ਵੀ ਕੋਸ਼ਿਸ਼ ਕਰਾਂਗੇ ਕਿ ਇਨ੍ਹਾਂ ਵਿੱਚੋਂ ਟੀਚਰਜ਼ ਬਾਰਡਰ ਏਰੀਆ ਵਿੱਚ ਭੇਜੇ ਜਾਣ। ਇਸ ਤੋਂ ਇਲਾਵਾ ਸਾਰੇ ਹੀ ਪੰਜਾਬ ਦੇ ਸਕੂਲਾਂ ਵਿੱਚ ਪ੍ਰਿੰਸੀਪਲ ਭੇਜ ਦਿੱਤੇ ਗਏ ਹਨ ਤਾਂ ਕਿ ਸਕੂਲਾਂ ਦਾ ਕੰਮ ਸੁਚਾਰੂ ਢੰਗ ਨਾਲ ਚਲਦਾ ਰਹੇ। ਬਾਰਡਰ ਏਰੀਆ ਵਿੱਚ ਸਪੈਸ਼ਲ ਕਾਡਰ ਬਣਾਉਣ ਦਾ ਨੋਟੀਫਿਕੇਸ਼ਨ ਜਲਦੀ ਹੋ ਜਾਏਗਾ। ਐਲ.ਆਰ ਕੋਲ ਫਾਈਲ ਓਪੀਨੀਅਨ ਵਾਸਤੇ ਗਈ ਹੋਈ ਹੈ। ਅਸੀਂ ਜਲਦੀ ਹੀ ਬਾਰਡਰ ਏਰੀਆ ਦੇ ਟੀਚਰਾਂ ਦੀ ਪ੍ਰਾਬਲਮ ਨੂੰ ਦੂਰ ਕਰ ਦਿਆਂਗੇ।

**ਮਾਨਯੋਗ ਸਪੀਕਰ :** ਉਹ ਕਹਿੰਦੇ ਹਨ ਕਿ ਵੱਖਰਾ ਕਾਡਰ ਬਣਾ ਕੇ ਟੀਚਰਾਂ ਦੀ ਕਮੀ ਨੂੰ ਪੂਰਾ ਕੀਤਾ ਜਾਏਗਾ।

**ਸਰਦਾਰ ਦਵਿੰਦਰ ਸਿੰਘ ਘੁਬਾਇਆ :** ਸਪੀਕਰ ਸਾਹਿਬ, ਕੀ ਮੰਤਰੀ ਜੀ ਟਾਈਮ-ਬਾਊਂਡ ਕਰਕੇ ਦੱਸਣਗੇ ਕਿ ਕਿੰਨੀ ਦੇਰ ਵਿੱਚ ਇਹ ਕੰਮ ਹੋ ਜਾਏਗਾ?

**ਰਾਜ ਮੰਤਰੀ :** ਸਾਡੀ ਕੋਸ਼ਿਸ਼ ਹੈ ਕਿ ਬਹੁਤ ਜਲਦੀ ਹੋ ਜਾਏ। ਜਦੋਂ ਨੋਟੀਫਿਕੇਸ਼ਨ ਹੋਵੇਗੀ, ਉਸ ਦੇ ਨਾਲ ਦੀ ਨਾਲ ਹੀ ਟੀਚਰਜ਼ ਨੂੰ ਉਥੇ ਭੇਜ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ :** ਹਾਂ ਜੀ ਸੰਦੋਆ ਜੀ। ਤੁਹਾਡਾ ਬਾਰਡਰ ਏਰੀਆ ਦਾ ਸਵਾਲ ਹੈ?

**ਸਰਦਾਰ ਅਮਰਜੀਤ ਸਿੰਘ ਸੰਦੋਆ :** ਸਪੀਕਰ ਸਾਹਿਬ, ਸਾਡਾ ਵੀ ਬਾਰਡਰ ਦਾ ਏਰੀਆ ਹੈ। ਸਾਰਾ ਆਲੇ ਦੁਆਲੇ ਜੰਗਲ ਤਾਂ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਪਿੰਡ ਹਰੀਪੁਰ ਬੈਲਟ ਵਿਚ ਹੈ, ਉੱਥੇ 70 ਬੱਚੇ ਹਨ। ਇੱਕ ਹਫਤੇ ਤੋਂ ਉੱਥੇ ਕੋਈ ਟੀਚਰ ਹੀ ਨਹੀਂ ਸੀ। ਵਾਰ ਵਾਰ ਡੀ.ਈ.ਓ. ਨੂੰ ਫੋਨ ਕਰਨ ਤੋਂ ਬਾਅਦ ਉੱਥੇ ਇੱਕ ਟੀਚਰ ਭੇਜਿਆ ਗਿਆ। 15 ਦਿਨਾਂ ਤੱਕ ਉੱਥੇ ਕੋਈ ਟੀਚਰ ਹੀ ਨਹੀਂ ਗਿਆ। ਇਸ ਤਰ੍ਹਾਂ ਦੇ ਹਾਲਾਤ ਹਨ, ਇਸ ਕਰਕੇ ਮੈਂ ਬਾਰਡਰ ਦੀ ਗੱਲ ਕੀਤੀ ਸੀ, ਇਹ ਵੀ ਬਾਰਡਰ ਏਰੀਆ ਹੀ ਹੈ।

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਅਮਰਜੀਤ ਸਿੰਘ ਸੰਦੋਆ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ। ਜੇਕਰ ਅਸੀਂ ਦੱਸਾਂਗੇ ਨਹੀਂ ਤਾਂ ਫਿਰ ਕੀ ਕਰਾਂਗੇ। ਇਨ੍ਹਾਂ ਦੇ ਜਿਹੜੇ ਅਫ਼ਸਰ ਹਨ, ਉਹ ਵੀ ਫੋਨ ਨਹੀਂ ਚੁੱਕਦੇ। ਕੋਈ ਜਵਾਬ ਨਹੀਂ ਦਿੰਦੇ। ਅਸੀਂ ਕਿਸ ਨੂੰ ਦੱਸੀਏ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਬੜੀ ਹੈਰਾਨੀ ਹੈ ਅਤੇ ਅਫਸੋਸ ਵੀ ਹੈ ਕਿ ਇਨ੍ਹਾਂ ਦੇ ਹਲਕੇ ਦੇ ਹੀ ਸਾਡੇ ਸਾਬਕਾ ਐਜੂਕੇਸ਼ਨ ਮੰਤਰੀ ਸਾਹਿਬ ਸਨ ਅਤੇ ਫਿਰ ਵੀ ਉੱਥੇ ਟੀਚਰਜ਼ ਦੀ ਇੰਨੀ ਕਮੀ ਹੈ। ਫਿਰ ਵੀ ਜਿਵੇਂ ਮੈਂ ਉਪਰਾਲੇ ਕਰਨ ਬਾਰੇ ਦੱਸਿਆ ਹੈ, ਉਹ ਕਰਾਂਗੇ ਅਤੇ ਜਿਹੜੀ ਗੱਲ ਇਨ੍ਹਾਂ ਨੇ ਹੁਣੇ ਮੇਰੇ ਧਿਆਨ ਵਿੱਚ ਲਿਆਂਦੀ ਹੈ, ਇਸ ਤੇ ਜ਼ਰੂਰ ਵਿਚਾਰ ਕਰਾਂਗੇ ਅਤੇ ਜਲਦੀ ਟੀਚਰ ਭੇਜ ਦਿਆਂਗੇ।

**ਸਰਦਾਰ ਅਮਰਜੀਤ ਸਿੰਘ ਸੰਦੋਆ** : ਸਾਡੇ ਸਾਬਕਾ ਸਿੱਖਿਆ ਮੰਤਰੀ ਜੀ ਨੇ ਸਾਡੇ ਇਲਾਕੇ ਨੂੰ ਕੁਝ ਨਹੀਂ ਦਿੱਤਾ। ਉਨ੍ਹਾਂ ਨੇ ਸਿਰਫ ਲੋਕ ਕੁੱਟੇ ਹਨ, ਕੁੜੀਆਂ ਤੇ ਪਰਚੇ ਕਰਵਾਏ ਹਨ, ਜੇਲ੍ਹਾਂ ਵਿੱਚ ਭੇਜੇ ਹਨ, ਉਹ ਇਹੀ ਕੰਮ ਕਰਕੇ ਗਏ ਹਨ। ਕੁਝ ਨਹੀਂ ਕਰਕੇ ਗਏ। (ਆਮ ਆਦਮੀ ਪਾਰਟੀ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜਾਂ)

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਵਾਉਂਦੀ ਹਾਂ ਕਿ ਅਸੀਂ ਚੰਗੇ ਕੰਮ ਕਰਾਂਗੇ। ਅਸੀਂ ਕੁੱਟਾਂਗੇ ਨਹੀਂ, ਚੰਗੇ ਕੰਮ ਕਰਾਂਗੇ।

**ਮਾਨਯੋਗ ਸਪੀਕਰ** : ਹਾਂ ਜੀ, ਨਾਜਰ ਸਿੰਘ ਮਾਨਸ਼ਾਹੀਆ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ** : ਸਰ, ਮੇਰਾ ਮੰਤਰੀ ਜੀ ਨੂੰ ਸਟਾਫ ਦੀ ਘਾਟ ਨਾਲ ਸਬੰਧਿਤ ਹੀ ਪ੍ਰਸ਼ਨ ਹੈ। ਹਾਊਸ ਦੇ ਸਾਰੇ ਮੈਂਬਰ ਸਮਝਦੇ ਹੋਣਗੇ ਕਿ ਜਿਹੜੀ ਮੌਰਲ ਐਜੂਕੇਸ਼ਨ ਹੈ, ਇਹ ਬਹੁਤ ਇੰਪਾਰਟੈਂਟ ਹੈ to maintain the law and order, ਜਿਹੜੇ ਕਿ ਪਿੰਡਾਂ ਵਿੱਚ ਹਾਲਾਤ ਬਣੇ ਹੋਏ ਹਨ। ਇਸ ਲਈ ਲਾਇਬਰੇਰੀਆਂ ਦਾ ਬਹੁਤ ਵੱਡਾ ਯੋਗਦਾਨ ਹੁੰਦਾ ਹੈ। ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਸਾਡੇ ਨਹਿਰੂ ਮੈਮੋਰੀਅਲ ਕਾਲਜ, ਮਾਨਸਾ ਅਤੇ ਡਿਸਟ੍ਰਿਕਟ ਲਾਇਬਰੇਰੀ ਵਿੱਚ ਲਾਇਬ੍ਰੇਰੀਅਨ ਕਦੋਂ ਭੇਜਣਗੇ? ਉੱਥੇ ਲਾਇਬਰੇਰੀਆਂ ਚਪੜਾਸੀਆਂ ਵੱਲੋਂ ਚਲਾਈਆਂ ਜਾ ਰਹੀਆਂ ਹਨ।

**ਮਾਨਯੋਗ ਸਪੀਕਰ** : ਇਹ ਸੈਪਰੇਟ ਸਵਾਲ ਬਣਦਾ ਹੈ। ਅਗਲਾ ਸਵਾਲ।

---------

## ਖੰਨਾ-ਭੜੀ ਖੇੜੀ ਨੌਂਦ ਸਿੰਘ-ਸੰਘੋਲ ਸੜਕ ਦੀ ਮੁਰੰਮਤ ਕਰਨਾ

*1041. **ਸਰਦਾਰ ਗੁਰਕੀਰਤ ਸਿੰਘ ਕੋਟਲੀ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਖੰਨਾ-ਭੜੀ-ਖੇੜੀ ਨੌਂਦ ਸਿੰਘ-ਸੰਘੋਲ ਸੜਕ ਕਦੋਂ ਬਣਾਈ ਗਈ ਸੀ, ਇਸ ਦੀ ਰਿਪੇਅਰ ਕਦੋਂ ਤੋਂ ਡਿਊ ਹੈ ਅਤੇ ਇਸ ਸੜਕ ਨੂੰ ਕਦੋਂ ਤੱਕ ਰਿਪੇਅਰ ਕਰ ਦਿੱਤਾ ਜਾਵੇਗਾ;

(ਅ) ਜਿਸ ਠੇਕੇਦਾਰ ਵੱਲੋਂ ਇਹ ਸੜਕ ਬਣਾਈ ਗਈ ਹੈ, ਉਸ ਨਾਲ ਸਰਕਾਰ ਵਲੋਂ ਕੀ ਸ਼ਰਤਾਂ ਨਿਰਧਾਰਿਤ ਕੀਤੀਆਂ ਗਈਆਂ ਸਨ ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** ਸ਼੍ਰੀਮਾਨ ਜੀ, (ੳ) ਇਸ ਸੜਕ ਦੀ ਕੁੱਲ ਲੰਬਾਈ 23.96 ਕਿਲੋਮੀਟਰ ਹੈ, ਜਿਸ ਵਿੱਚੋਂ 1.25 ਕਿਲੋਮੀਟਰ ਲੰਬਾਈ ਮਿਉਂਸਿਪਲ ਕੌਂਸਲ, ਖੰਨਾ ਅਧੀਨ ਪੈਂਦੀ ਹੈ ਅਤੇ ਇਸ ਦੀ ਰਿਪੇਅਰ ਨਵੰਬਰ, 2013 ਵਿੱਚ ਕੀਤੀ ਗਈ ਸੀ। 5.61 ਕਿ.ਮੀ. ਸੜਕ ਪੰਜਾਬ ਮੰਡੀ ਬੋਰਡ ਅਧੀਨ ਪੈਂਦੀ ਹੈ, ਜਿਸ ਦੀ ਰਿਪੇਅਰ ਉਨ੍ਹਾਂ ਵੱਲੋਂ ਨਵੰਬਰ, 2016 ਵਿੱਚ ਕੀਤੀ ਗਈ ਸੀ। ਇਸ ਸੜਕ ਦੇ ਹਿੱਸੇ ਦੀ ਹਾਲਤ ਠੀਕ ਹੈ। ਇਸ ਤੋਂ ਇਲਾਵਾ 17.10 ਕਿ.ਮੀ. ਸੜਕ ਭੜੀ ਤੋਂ ਸੰਘੋਲ ਤੱਕ ਲੋਕ ਨਿਰਮਾਣ ਵਿਭਾਗ ਅਧੀਨ ਹੈ। ਇਸ ਦੀ ਰਿਪੇਅਰ PMGSY ਸਕੀਮ ਅਧੀਨ

ਮਈ, 2015 ਵਿੱਚ ਮੁਕੰਮਲ ਕੀਤੀ ਗਈ ਸੀ। ਇਸ ਸੜਕ ਦਾ ਮੈਨਟੀਨੈਂਸ ਪੀਰੀਅਡ ਮਈ, 2020 ਤੱਕ ਹੈ। ਪਿਛਲੀਆਂ ਸਰਦੀਆਂ ਦੇ ਮੌਸਮ ਵਿੱਚ ਇਸ ਸੜਕ ਦੇ ਕੁਝ ਹਿੱਸੇ ਵਿੱਚ ਪੈਚ ਪੈ ਗਏ ਸਨ, ਜਿਸ ਦੀ ਮੁਰੰਮਤ ਮਈ, 2018 ਤੱਕ ਕਰਵਾ ਦਿੱਤੀ ਜਾਵੇਗੀ।

(ਅ) ਉਕਤ ਵਿੱਚੋਂ 1.25 ਕਿਲੋਮੀਟਰ ਅਤੇ 5.61 ਕਿ:ਮੀ: ਸੜਕ ਜੋ ਕ੍ਰਮਵਾਰ ਮਿਉਂਸਿਪਲ ਕੌਂਸਲ ਅਤੇ ਪੰਜਾਬ ਮੰਡੀ ਬੋਰਡ ਦੇ ਅਧਿਕਾਰ ਖੇਤਰ ਵਿੱਚ ਪੈਂਦੀ ਹੈ, ਦੀਆਂ ਖਾਮੀਆਂ ਦੂਰ ਕਰਨ ਦਾ ਸਮਾਂ ਇੱਕ ਸਾਲ ਦਾ ਨਿਰਧਾਰਤ ਕੀਤਾ ਗਿਆ ਸੀ ਅਤੇ ਬਾਕੀ 17.10 ਕਿ.ਮੀ. ਭੜੀ ਤੋਂ ਸੰਘੋਲ ਤੱਕ ਸੜਕ ਦਾ ਕੰਮ ਠੇਕੇਦਾਰ ਨੂੰ ਇਸ ਸ਼ਰਤ ਤੇ ਅਲਾਟ ਕੀਤਾ ਗਿਆ ਸੀ ਕਿ ਉਹ ਸੜਕ ਦਾ ਕੰਮ ਮੁਕੰਮਲ ਹੋਣ ਉਪਰੰਤ ਪੰਜ ਸਾਲ ਤੱਕ ਇਸ ਸੜਕ ਦੀ ਸਾਂਭ ਸੰਭਾਲ ਵੀ ਕਰੇਗਾ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਮੁਰੰਮਤ ਕਰਵਾਉਣ ਦਾ ਭਰੋਸਾ ਦਿੱਤਾ ਹੈ। ਸਪੀਕਰ ਸਾਹਿਬ, ਇਹ ਬੜੀ ਜ਼ਰੂਰੀ ਸੜਕ ਹੈ। ਇਸ ਦਾ ਥੋੜ੍ਹਾ ਹਿੱਸਾ ਖੰਨੇ ਵਿੱਚ ਪੈਂਦਾ ਹੈ ਅਤੇ ਜ਼ਿਆਦਾ ਹਿੱਸਾ ਮੇਰੇ ਭਰਾ ਗੁਰਪ੍ਰੀਤ ਸਿੰਘ ਜੀ.ਪੀ., ਐਮ.ਐਲ.ਏ. ਬਸੀ ਪਠਾਣਾ ਤੋਂ ਹਨ, ਇਨ੍ਹਾਂ ਦਾ ਜ਼ਿਆਦਾ ਹਿੱਸਾ ਬਣਦਾ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਇਸ ਬਾਰੇ ਕੀ ਪਾਲਿਸੀ ਹੈ ਕਿ ਪੰਜ ਸਾਲ ਲਈ ਕਿਸੇ ਠੇਕੇਦਾਰ ਨੂੰ ਟੈਂਡਰ ਦਿੱਤਾ ਜਾਂਦਾ ਹੈ ਪਰ ਦੋ, ਢਾਈ, ਤਿੰਨ ਸਾਲਾਂ ਤੋਂ ਬਾਅਦ ਉਹ ਸੜਕ ਟੁੱਟਣੀ ਸ਼ੁਰੂ ਹੋ ਜਾਂਦੀ ਹੈ। ਮੰਤਰੀ ਜੀ ਇਸ ਗੱਲ ਦਾ ਆਸ਼ਵਾਸਨ ਦੇਣ ਕਿ ਇਹੋ ਜਿਹੇ ਜਿਹੜੇ ਠੇਕੇਦਾਰ ਹਨ, ਉਨ੍ਹਾਂ ਤੇ ਬਣਦੀ ਕਾਨੂੰਨੀ ਕਾਰਵਾਈ ਹੋਵੇਗੀ ਜਾਂ ਇਹ ਠੇਕੇਦਾਰ ਦੀ ਹੀ ਜ਼ਿੰਮੇਵਾਰੀ ਹੋਵੇਗੀ ਕਿ ਉਹ ਸੜਕ ਦੀ ਮੇਨਟੀਨੈਂਸ ਪੂਰੇ ਪੰਜ ਸਾਲ ਲਈ ਕਰਦਾ ਰਹੇ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਵਿਭਾਗ ਦੀ ਇਹੋ ਜਿਹੀ ਕੋਈ ਪਾਲਿਸੀ ਤਾਂ ਨਹੀਂ ਹੈ ਪਰ ਫਿਰ ਵੀ ਜੇ ਪੰਜ ਸਾਲ ਵਿੱਚ ਸੜਕ ਟੁੱਟ ਜਾਂਦੀ ਹੈ, ਜੇਕਰ ਠੇਕੇਦਾਰ ਦੀ ਗਲਤੀ ਜਾਂ ਕੋਤਾਹੀ ਦੀ ਵਜ੍ਹਾ ਨਾਲ ਟੁੱਟਦੀ ਹੈ ਤਾਂ ਠੇਕੇਦਾਰ ਨੂੰ ਬਲੈਕਲਿਸਟ ਕੀਤਾ ਜਾਂਦਾ ਹੈ ਜਾਂ ਉਸ ਤੋਂ ਦੁਬਾਰਾ ਸੜਕ ਬਣਵਾਈ ਜਾਂਦੀ ਹੈ। PMGSY ਦੀ ਪਾਲਿਸੀ ਹੈ। ਉਸ ਤਹਿਤ ਪੰਜ ਸਾਲ ਵਿੱਚ ਜੋ ਵੀ ਠੇਕੇਦਾਰ ਵੱਲੋਂ ਕੰਮ ਕੀਤਾ ਜਾਂਦਾ ਹੈ, ਉਸ ਦੀ ਜ਼ਿੰਮੇਵਾਰੀ ਠੇਕੇਦਾਰ ਦੀ ਹੁੰਦੀ ਹੈ ਅਤੇ ਉਸ ਦੀ ਹੀ ਜ਼ਿੰਮੇਵਾਰੀ ਸੜਕ ਨੂੰ ਠੀਕ ਰੱਖਣ ਦੀ ਹੁੰਦੀ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਗੜ੍ਹਸ਼ੰਕਰ ਤੋਂ ਨਵਾਂਸ਼ਹਿਰ ਦੀ ਸੜਕ ਹੈ ਜੋ ਕਿ 10 ਕਿਲੋਮੀਟਰ ਦਾ ਟੋਟਾ ਬਣਦਾ ਹੈ ਉਸ ਵਿੱਚੋਂ ਚਾਰ ਕਿਲੋਮੀਟਰ ਦੀ ਸੜਕ ਦਾ ਜਿਹੜਾ ਹਿੱਸਾ ਹੈ ਉਹ ਨਵਾਂਸ਼ਹਿਰ ਜ਼ਿਲ੍ਹਾ ਵਿੱਚ ਪੈਂਦਾ ਹੈ ਤੇ ਉਹ ਸੜਕ ਦਾ ਹਿੱਸਾ ਤਾਂ ਬਣ ਰਿਹਾ ਹੈ ਪਰ ਜਿਹੜਾ ਛੇ ਕਿਲੋਮੀਟਰ ਦਾ ਹਿੱਸਾ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਪੈਂਦਾ ਹੈ ਉਸ ਦਾ ਬਹੁਤ ਬੁਰਾ ਹਾਲ ਹੈ ਤੇ ਉਸ ਦਾ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਸੀ ਕਿ ਉਹ ਸੜਕ ਬਣਾਉਣੀ ਵਿਚਾਰ ਅਧੀਨ ਨਹੀਂ ਹੈ ਤਾਂ ਕੀ ਮੰਤਰੀ ਸਾਹਿਬ ਉਸ ਦੀ ਰਿਪੇਅਰ ਕਰਵਾ ਦੇਣਗੇ?

**ਮਾਨਯੋਗ ਸਪੀਕਰ :** ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮੈਂ ਸਵੇਰੇ ਪ੍ਰਸ਼ਨ ਲਗਾਇਆ ਸੀ ਪਰ ਲੇਟ ਮਿਲਿਆ ਸੀ। ਮੰਤਰੀ ਸਾਹਿਬ ਨੇ ਸਵੇਰੇ ਖੁਦ ਜਵਾਬ ਦਿੱਤਾ ਸੀ।

**ਮਾਨਯੋਗ ਸਪੀਕਰ :** ਨਹੀਂ, ਨਹੀਂ। ਜੇ ਮੰਤਰੀ ਸਾਹਿਬ ਜਵਾਬ ਦੇਣਾ ਚਾਹੁੰਦੇ ਹੋਣ ਤਾਂ ਦੇ ਸਕਦੇ ਹਨ।

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਹੜਾ 4 ਕਿਲੋਮੀਟਰ ਦੀ ਸੜਕ ਦਾ ਟੋਟਾ ਹੈ ਉਹ ਤਾਂ ਸੈਂਟਰਲ ਰੋਡ ਫੰਡ ਦੇ ਤਹਿਤ ਬਣ ਰਿਹਾ ਹੈ ਤੇ ਜਿਹੜੀ ਛੇ ਕਿਲੋਮੀਟਰ ਸੜਕ ਰਹਿੰਦੀ ਹੈ ਉਸ ਦੀ ਅਸੀਂ ਰਿਪੇਅਰ ਕਰਵਾ ਦਿਆਂਗੇ।

**ਸਰਦਾਰ ਜੈ ਕ੍ਰਿਸ਼ਨ ਸਿੰਘ :** ਕੀ ਇਹ ਟਾਈਮ ਬਾਊਂਡ ਕਰ ਦਿਓਗੇ?

**ਰਾਜ ਮੰਤਰੀ :** ਨਹੀਂ ਜੀ, ਹਾਲੇ ਟਾਈਮ ਬਾਊਂਡ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ :** ਜਵਾਬ ਆ ਗਿਆ ਹੈ। ਹਾਂ ਜੀ, ਸਰਦਾਰ ਗੁਰਪ੍ਰੀਤ ਸਿੰਘ ਜੀ।

**ਸਰਦਾਰ ਗੁਰਪ੍ਰੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਹੜਾ ਇਹ ਸਵਾਲ ਸੀ ਉਹ ਮੇਰੇ ਹਲਕੇ ਨਾਲ ਰਿਲੇਟਿਡ ਸੀ। ਉੱਥੇ ਇੱਕ ਸੜਕ ਦੋ ਕਿਲੋਮੀਟਰ ਦੀ ਬਣੀ ਸੀ ਪ੍ਰੰਤੂ ਮੈਂ ਕਹਿਣਾ ਚਾਹੁੰਦਾ ਹਾਂ ਕਿ ਉੱਥੇ ਕਈ ਸੜਕਾਂ ਤੇ ਪੈਚ ਲਗਾਉਣ ਦੀ ਬਹੁਤ ਲੋੜ ਹੈ। ਕੀ ਮੰਤਰੀ ਸਾਹਿਬ ਉਨ੍ਹਾਂ ਸੜਕਾਂ ਤੇ ਪੈਚ ਲਗਵਾ ਸਕਦੇ ਹਨ? ਮੈਂ ਪਹਿਲੀ ਵਾਰ ਬੋਲ ਰਿਹਾ ਹਾਂ, ਅੱਜ ਆਪਾਂ ਚੁੱਪੀ ਖਤਮ ਕਰ ਲਈ ਹੈ।

**ਰਾਜ ਮੰਤਰੀ :** ਰਿਪੇਅਰ ਤਾਂ ਹਾਲੇ ਨਹੀਂ ਕਰਵਾ ਸਕਦੇ ਪਰ ਪੈਚ ਕਰਵਾਉਣ ਵਾਸਤੇ ਅਸੀਂ ਵਿਚਾਰ ਕਰ ਲਵਾਂਗੇ।

**ਸਰਦਾਰ ਗੁਰਪ੍ਰੀਤ ਸਿੰਘ:** ਧੰਨਵਾਦ ਮੰਤਰੀ ਸਾਹਿਬ।

**ਮਾਨਯੋਗ ਸਪੀਕਰ :** ਹਾਂ ਜੀ, ਸ਼੍ਰੀ ਅਰੁਣ ਨਾਰੰਗ ਜੀ।

**ਸ਼੍ਰੀ ਅਰੁਣ ਨਾਰੰਗ :** ਸਰ, ਮੇਰਾ ਮਾਈਕ ਆਨ ਕਰਵਾਉ ਜੀ।

**ਮਾਨਯੋਗ ਸਪੀਕਰ :** ਇਨ੍ਹਾਂ ਦਾ ਮਾਈਕ ਖੋਲ੍ਹੋ।

**ਸ਼੍ਰੀ ਅਰੁਣ ਨਾਰੰਗ :** ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਗੰਗਾਨਗਰ ਰੋਡ ਤੋਂ ਜੰਡਵਾਲਾ ਚੜ੍ਹਿੱਕੀ ਬੰਗਰ ਤੇ ਲਗਭਗ ਅੱਠ-ਦਸ ਕਿਲੋਮੀਟਰ ਰੋਡ ਤੇ ਪੱਥਰ ਪਾਇਆ ਹੋਇਆ ਹੈ ਲੇਕਿਨ ਉਸ ਤੇ ਪ੍ਰੀਮਿਕਸ ਨਹੀਂ ਪਾਇਆ ਹੋਇਆ ਹੈ। ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ....

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ।

**ਸ਼੍ਰੀ ਅਰੁਣ ਨਾਰੰਗ :** ਸਰ, ਮੈਂ ਸਵਾਲ ਲਗਾਇਆ ਹੋਇਆ ਹੈ ਲੇਕਿਨ ਸਵਾਲ ਲੱਗਿਆ ਨਹੀਂ ਹੈ। ਮੈਂ ਸਵਾਲ ਦਿੱਤੇ ਹੋਏ ਹਨ।

**ਮਾਨਯੋਗ ਸਪੀਕਰ :** ਤੁਹਾਡੇ ਪ੍ਰਸ਼ਨ ਦਾ ਇਸ ਨਾਲ ਕੋਈ ਤਾਅੱਲੁਕ ਨਹੀਂ ਹੈ।

**ਸ਼੍ਰੀ ਅਰੁਣ ਨਾਰੰਗ :** ਪਲੀਜ਼, ਜੇ ਉਸ ਸੜਕ ਤੇ ਬਜਰੀ, ਪ੍ਰੀਮਿਕਸ ਪੈ ਜਾਵੇ ਤਾਂ ਉਹ ਠੀਕ ਹੋ ਜਾਵੇਗੀ। ਉਸ ਸੜਕ ਤੇ ਲੋਕਾਂ ਦਾ ਆਉਣਾ ਜਾਣਾ ਬਹੁਤ ਔਖਾ ਹੈ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਉਸ ਸੜਕ ਤੇ ਸਿਰਫ ਲੁੱਕ, ਬਜਰੀ ਹੀ ਪੈਣ ਵਾਲੀ ਹੈ ਤੇ ਉਹ ਪੁਆ ਦੇਣ ਕਿਉਂਕਿ ਉੱਥੇ ਲੋਕਾਂ ਦਾ ਚੱਲਣਾ ਫਿਰਨਾ ਹੀ ਬਹੁਤ ਔਖਾ ਹੈ।

**ਮਾਨਯੋਗ ਸਪੀਕਰ :** ਚਲੋ ਬੈਠੋ। ਅਗਲਾ ਸਵਾਲ, ਸਰਦਾਰ ਬਲਬੀਰ ਸਿੰਘ ਸਿੱਧੂ।

---------

## ਜ਼ਿਲ੍ਹਾ ਅਜੀਤਗੜ੍ਹ ਵਿੱਚ ਸ਼ਮਸ਼ਾਨ ਘਾਟ ਦੇ ਕੋਲ ਪੈਂਦੀ ਸੜਕ ਦੀ ਰਿਪੇਅਰ ਕਰਨਾ

*1273. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਅਜੀਤਗੜ੍ਹ ਵਿੱਚ ਪੈਂਦੀ ਬਲੌਂਗੀ ਲਾਈਟ ਪੁਆਇੰਟ ਤੋਂ ਪੀ.ਸੀ.ਐਲ.ਲਾਈਟ ਪੁਆਇੰਟ ਵਾਲੀ ਸੜਕ ਖਾਸ ਤੌਰ ਤੇ ਸ਼ਮਸ਼ਾਨ ਘਾਟ ਦੇ ਕੋਲ ਬਹੁਤ ਹੀ ਖਸਤਾ ਹਾਲਤ ਵਿੱਚ ਹੈ ਅਤੇ ਉਸ ਜਗ੍ਹਾ ਡਰੇਨ ਤੇ ਬਣਿਆ ਪੁਲ ਵੀ ਬਹੁਤ ਤੰਗ ਹੈ ਜਿਸ ਕਾਰਨ ਆਵਾਜਾਈ ਵਿੱਚ ਮੁਸ਼ਕਲ ਆਉਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਸੜਕ ਨੂੰ ਠੀਕ ਕਰਨ ਲਈ ਅਤੇ ਉਕਤ ਦਰਸਾਏ ਪੁਲ ਨੂੰ ਚੌੜਾ ਕਰਨ ਲਈ ਸਰਕਾਰ ਵਿਚਾਰ ਕਰੇਗੀ?

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਜ਼ਿਲ੍ਹਾ ਐਸ.ਏ.ਐਸ.ਨਗਰ ਵਿਚ ਪੈਂਦੀ ਬਲੌਂਗੀ ਲਾਈਟ ਪੁਆਇੰਟ ਤੋਂ ਪੀ.ਸੀ.ਐਲ. ਲਾਈਟ ਵਾਲੀ ਸੜਕ ਉੱਪਰ ਪੈਂਦੇ ਸ਼ਮਸ਼ਾਨ ਘਾਟ ਦੇ ਸਾਹਮਣੇ ਵਾਲੀ ਸੜਕ ਦੀ ਰਿਪੇਅਰ ਕਰਵਾਉਣ ਦਾ ਕੰਮ ਤਜਵੀਜ਼ ਅਧੀਨ ਹੈ ਪਰੰਤੂ ਇਸ ਸੜਕ ਉਪਰ ਬਣਾਏ ਪੁਲ ਨੂੰ ਚੌੜਾ ਕਰਨ ਦੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਸ਼ਾਇਦ ਤੁਸੀਂ ਵੀ ਉਸ ਪੁਲ ਤੋਂ ਲੰਘਦੇ ਹੋਵੋਗੇ। ਇਹ ਜਿਹੜਾ ਪੁਲ ਸੀ ਇਹ ਬਹੁਤ ਪਹਿਲਾਂ ਪਟਿਆਲਾ ਤੋਂ ਰੋਪੜ ਰੋਡ ਤੇ ਬਣਾਇਆ ਗਿਆ ਸੀ ਤੇ ਇਹ ਬਲੌਂਗੀ ਪਿੰਡ ਵਾਸਤੇ ਬਣਾਇਆ ਗਿਆ ਸੀ। ਉਸ ਤੋਂ ਬਾਅਦ ਇਸ ਰੋਡ ਦਾ ਲਿੰਕ ਟੀ ਪੁਆਇੰਟ ਨਾਲ ਨਹੀਂ ਸੀ ਪਰ ਬਾਅਦ ਵਿੱਚ ਸ਼ਹਿਰ ਵਿੱਚ ਬੇਤਹਾਸ਼ਾ ਟ੍ਰੈਫਿਕ ਹੋਣ ਕਰਕੇ ਇੱਕ ਨਵਾਂ ਲਿੰਕ ਪੈਦਾ ਕੀਤਾ ਗਿਆ ਸੀ। ਇਸ ਦੀ ਬਦਕਿਸਮਤੀ ਇਹ ਸੀ ਕਿ ਇੱਕ ਤਾਂ ਇਹ ਪੁਲ ਟ੍ਰੈਫਿਕ ਕਰਕੇ ਬਹੁਤ ਛੋਟਾ ਹੈ ਤੇ ਦੋਨੋਂ ਪਾਸੇ ਰੋਡ ਉੱਚੀ ਹੋ ਗਈ ਹੈ ਤੇ ਇਹ ਪੁਲ ਰੋਡ ਤੋਂ ਇੱਕ ਫੁੱਟ ਡੂੰਘਾ ਹੈ। ਇੱਕ ਤਾਂ ਇਸ ਪੁਲ ਨੂੰ ਚੌੜਾ ਕਰਨਾ ਬਹੁਤ ਜ਼ਰੂਰੀ ਹੈ ਤੇ ਦੂਸਰਾ ਉਸ ਦੀ ਡੂੰਘਾਈ ਖਤਮ ਕਰਨ ਦੀ ਲੋੜ ਹੈ । ਤੀਸਰਾ ਇਹ 250 ਮੀਟਰ ਰੋਡ ਪੰਚਾਇਤ ਦੀ ਜ਼ਮੀਨ ਵਿੱਚ ਪੈਂਦੀ ਹੈ। ਪਰਸੋਂ ਵੀ ਮੈਂ ਸਰਦਾਰ ਨਵਜੋਤ ਸਿੰਘ ਸਿੱਧੂ ਸਾਹਿਬ ਨੂੰ ਕਿਹਾ ਸੀ ਕਿ ਤੁਸੀਂ ਸਾਡੇ ਬਲੌਂਗੀ ਪਿੰਡ ਨੂੰ ਕਾਰਪੋਰੇਸ਼ਨ ਵਿੱਚ ਪਾ ਲਓ। ਇਹ ਸਮੱਸਿਆ ਇੱਕ ਜਗ੍ਹਾ ਤੇ ਨਹੀਂ ਹੈ, ਇਹ ਸਮੱਸਿਆ ਕਈ ਜਗ੍ਹਾ ਤੇ ਹੈ। ਜਿਹੜਾ ਇਹ ਲਿੰਕ ਮੇਨ ਰੋਡ ਤੋਂ ਹੈ ਇਹ ਪਿੰਡਾਂ ਦੀ ਪੰਚਾਇਤ ਵਿੱਚੋਂ ਹੋ ਕੇ ਲੰਘਦਾ ਹੈ ਤੇ ਜੇ ਇਹ ਕਾਰਪੋਰੇਸ਼ਨ ਵਿੱਚ ਆ ਜਾਂਦਾ ਹੈ ਤਾਂ ਇਸ ਦੀਆਂ ਸਾਰੀਆਂ ਸਮੱਸਿਆਵਾਂ ਦੂਰ ਹੋ ਜਾਣਗੀਆਂ। ਬਾਕੀ ਇਸ ਵੇਲੇ ਇਹ ਰੋਡ ਗਮਾਡਾ ਦੀ jurisdiction ਵਿੱਚ ਪੈਂਦੀ ਹੈ। ਇਹ ਪੁਲ ਗਮਾਡਾ ਤੋਂ ਠੀਕ ਕਰਵਾਇਆ ਜਾਵੇ। ਇਸ ਦੇ ਇੱਕ ਪਾਸੇ grave yard ਹੈ ਤੇ ਦੂਜੇ ਪਾਸੇ ਬੱਚਿਆਂ ਦਾ ਸ਼ਮਸ਼ਾਨ ਘਾਟ ਹੈ ਤੇ ਇਹ ਦੋਨੋਂ ਪਾਸੇ ਜ਼ਰੂਰੀ ਸਥਾਨ ਹਨ ਤੇ ਇਸ ਕਾਰਨ ਲੋਕਾਂ ਨੂੰ ਬੜੀ ਦਿੱਕਤ ਆਉਂਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪੁਲ ਵੀ ਚੌੜਾ ਹੋਵੇ ਤੇ ਰੋਡ ਵੀ ਪੱਕੀ ਹੋਵੇ ਤੇ ਉਸ ਦੀ ਰਿਪੇਅਰ ਸਮੇਂ-ਸਮੇਂ ਤੇ ਹੁੰਦੀ ਰਹੇ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਫੁਰਮਾਇਆ ਹੈ, ਇਸ ਵਿੱਚ ਮਸਲਾ ਸਿਰਫ ਇੱਕੋ ਹੀ ਹੈ। ਇਸ ਦਾ ਕੁਝ ਹਿੱਸਾ ਜ਼ਿਲ੍ਹਾ ਐਸ.ਏ.ਐਸ. ਨਗਰ ਵਿੱਚ ਪੈਂਦਾ ਹੈ ਤੇ ਕੁਝ ਹਿੱਸਾ ਕਾਰਪੋਰੇਸ਼ਨ ਵਿੱਚ ਪੈਂਦਾ ਹੈ। ਸੋ, ਹੁਣ ਇਸ ਵੇਲੇ 66.16 ਲੱਖ ਰੁਪਏ ਨਾਲ ਇਹ ਸੜਕ ਠੀਕ ਕਰਨ ਲਈ ਤਜਵੀਜ਼ ਵਿਚਾਰ ਅਧੀਨ ਹੈ ਅਤੇ ਜਿਸ ਦਿਨ ਟੈਂਡਰ ਖੁੱਲ੍ਹ ਗਿਆ ਤਾਂ ਦੋ ਮਹੀਨਿਆਂ ਦੇ ਵਿੱਚ-ਵਿੱਚ ਇਹ ਸੜਕ ਬਣ ਜਾਵੇਗੀ। ਇਸ ਤੋਂ ਇਲਾਵਾ, ਸੜਕ ਤੇ ਕੁਝ ਸਟਰੀਟ ਲਾਈਟਸ ਵੀ ਹਨ, ਦੋ ਲੱਖ ਰੁਪਏ ਨਾਲ ਇਹ ਸਟਰੀਟ ਲਾਈਟਸ ਵੀ ਠੀਕ ਕਰ ਦਿਆਂਗੇ ਜੀ। ਤੀਸਰਾ ਮੈਂ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜਾ ਪੁਲ ਡੂੰਘਾ ਹੋ ਗਿਆ ਹੈ, ਉਸ ਦੀ ਸਟਰੈਂਥਨਿੰਗ ਕਰ ਦਿਆਂਗੇ ਅਤੇ ਉਸ ਨੂੰ ਸੜਕ ਦੇ ਲੈਵਲ ਤੇ ਲੈ ਆਵਾਂਗੇ। ਇਹ ਤਿੰਨ ਚੀਜ਼ਾਂ ਦਾ ਮੈਂ ਇਨ੍ਹਾਂ ਨੂੰ ਆਸ਼ਵਾਸਨ ਦੇ ਸਕਦਾ ਹਾਂ।

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਇਨ੍ਹਾਂ ਦਾ ਧੰਨਵਾਦ ਕਰ ਦੇਵੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਗਮਾਡਾ ਦੇ ਚੀਫ ਇੰਜੀਨੀਅਰ ਨਾਲ ਮੀਟਿੰਗ ਵੀ ਕੀਤੀ ਸੀ। ਜਿਹੜਾ ਪੁਲ ਹੈ, ਉਹ ਬਹੁਤ ਹਲਕਾ ਹੈ ਕਿਉਂਕਿ ਉਹ ਸਾਰੀ ਇੰਡਸਟਰੀ ਨੂੰ ਜੋੜਦਾ ਹੈ। ਉਸ ਪੁਲ ਦੇ ਉੱਤੋਂ ਬਹੁਤ ਹੈਵੀ ਵਹੀਕਲਜ਼ ਲੰਘਦੇ ਹਨ। ਜੇ ਅਸੀਂ ਉਸ ਨੂੰ ਸਟਰੈਂਥਨ ਨਹੀਂ ਕਰਾਂਗੇ, ਚੌੜਾ ਨਹੀਂ ਕਰਾਂਗੇ ਜਾਂ ਦੁਬਾਰਾ ਨਹੀਂ ਬਣਾਵਾਂਗੇ ਤਾਂ ਉਨੀ ਦੇਰ ਤੱਕ ਕੰਮ ਨਹੀਂ ਚੱਲਣਾ। ਮੈਂ ਕਹਿੰਦਾ ਹਾਂ ਕਿ ਸਰਕਾਰ 66 ਲੱਖ ਰੁਪਿਆ ਸੜਕਾਂ ਬਣਾਉਣ ਤੇ ਖਰਚ ਰਹੀ ਹੈ, ਜੇਕਰ ਸਰਕਾਰ ਇੱਕ ਕਰੋੜ ਰੁਪਿਆ ਪੁਲ ਤੇ ਲਗਾ ਦੇਵੇ ਤਾਂ ਦੋਨੋਂ ਕੰਮ ਹੱਲ ਹੋ ਜਾਣਗੇ। ਵੈਸੇ ਧੰਨਵਾਦ ਮੰਤਰੀ ਜੀ ਦਾ ਕਿ ਰੋਡ ਬਣ ਜਾਏਗੀ ਪਰ ਇਹ ਪੁਲ ਵੀ ਬਣਾਉ ਜੀ।

**ਮਾਨਯੋਗ ਸਪੀਕਰ:** ਅਗਲਾ ਸਵਾਲ।

--------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1046

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

--------

## ਅਨੁਸੂਚਿਤ ਜਾਤੀ ਕਮਿਸ਼ਨ ਦਾ ਚੇਅਰਮੈਨ ਲਗਾਉਣਾ

*1289. **ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਰਾਜ ਵਿੱਚ ਅਨੁਸੂਚਿਤ ਜਾਤੀ ਕਮਿਸ਼ਨ ਦੇ ਚੇਅਰਮੈਨ ਦੀ ਅਸਾਮੀ ਖਾਲੀ ਪਈ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੋਂ?

(ਅ) ਕੀ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਮਾਮਲਿਆਂ ਨੂੰ ਸਮੇਂ ਸਿਰ ਨਿਪਟਾਉਣ ਵਾਸਤੇ ਉਪਰੋਕਤ ਭਾਗ (ੳ) ਵਿੱਚ ਵਰਣਿਤ ਚੇਅਰਮੈਨ ਦੀ ਅਸਾਮੀ ਨੂੰ ਭਰਨ ਲਈ ਕੋਈ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਇਸ ਅਸਾਮੀ ਨੂੰ ਕਿੰਨੇ ਚਿਰ ਵਿਚ ਭਰ ਦਿੱਤਾ ਜਾਵੇਗਾ?

(ੲ) ਰਾਜ ਵਿੱਚ ਐਸ.ਸੀ. ਵਰਗ ਤੇ ਲਗਾਤਾਰ ਵੱਧ ਰਹੇ ਮਾਮਲਿਆਂ ਨੂੰ ਧਿਆਨ ਵਿੱਚ ਰੱਖਦੇ ਹੋਏ ਕਮਿਸ਼ਨ ਦੇ ਕੰਮਾਂ ਵਿੱਚ ਤੇਜ਼ੀ ਅਤੇ ਪਾਰਦਰਸ਼ਤਾ ਲਿਆਉਣ ਤੋਂ ਇਲਾਵਾ clients ਨੂੰ ਹੁੰਦੀ ਖੱਜਲਖੁਆਰੀ ਨੂੰ ਠੱਲ੍ਹ ਪਾਉਣ ਲਈ, ਕੀ ਕਮਿਸ਼ਨ ਦੇ ਦਫਤਰ ਵਿਚ 'ਆਨਲਾਈਨ ਕੋਰਟ ਮੈਨੇਜਮੈਂਟ ਸਿਸਟਮ' ਲਾਗੂ ਕਰਨ ਲਈ ਵੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ ਤਾਂ ਉਸਦੇ ਵੇਰਵੇ ਕੀ ਹਨ?

**ਸਰਦਾਰ ਸਾਧੂ ਸਿੰਘ :** (ੳ) ਹਾਂ ਜੀ। ਅਨੁਸੂਚਿਤ ਜਾਤੀ ਕਮਿਸ਼ਨ ਦੇ ਚੇਅਰਮੈਨ ਦੀ ਅਸਾਮੀ ਮਿਤੀ 29.11.2017 ਤੋਂ ਖਾਲੀ ਹੈ।

(ਅ) ਹਾਂ ਜੀ। ਅਨੁਸੂਚਿਤ ਜਾਤੀ ਕਮਿਸ਼ਨ ਦੇ ਚੇਅਰਮੈਨ ਦੀ ਅਸਾਮੀ ਨੂੰ ਭਰਨ ਦਾ ਮਸਲਾ ਕਾਰਵਾਈ ਅਧੀਨ ਹੈ ਅਤੇ ਇਹ ਅਸਾਮੀ ਜਲਦੀ ਹੀ ਭਰ ਦਿੱਤੀ ਜਾਵੇਗੀ।

(ੲ) ਫਿਲਹਾਲ ਨਹੀਂ ਹੈ ਜੀ। 'ਆਨਲਾਈਨ ਕੋਰਟ ਮੈਨੇਜਮੈਂਟ ਸਿਸਟਮ' ਲਾਗੂ ਕਰਨ ਲਈ ਸਰਕਾਰ ਜ਼ਰੂਰੀ ਕਦਮ ਉਠਾਏਗੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ, ਧੰਨਵਾਦ ਜੀ। ਪੰਜਾਬ ਇੱਕ ਐਸਾ ਸੂਬਾ ਹੈ ਜਿੱਥੇ ਐੱਸ.ਸੀ. ਪਾਪੂਲੇਸ਼ਨ ਦੀ ਬਹੁਤ vast ਮੈਜਾਰਿਟੀ ਹੈ ਅਤੇ ਇਹ ਜਿਹੜੀ ਚੇਅਰਮੈਨ ਐੱਸ.ਸੀ. ਕਮਿਸ਼ਨ ਦੀ ਸੀਟ ਹੈ, ਇਹ ਕਾਫੀ ਦੇਰ ਤੋਂ ਖਾਲੀ ਪਈ ਹੈ। ਮੰਤਰੀ ਜੀ, ਇੱਕ ਤਾਂ ਇਹ ਟਾਈਮ ਦੱਸ ਦੇਣ ਕਿ ਕਦੋਂ ਤੱਕ ਇਹ ਭਰ ਦੇਣਗੇ when will the Chairman be appointed? ਕਿਉਂਕਿ ਚੇਅਰਮੈਨ ਤੋਂ ਬਗੈਰ ਐੱਸ.ਸੀ. ਕਮਿਸ਼ਨ ਦਾ ਕੰਮ ਨਹੀਂ ਹੁੰਦਾ ਕਿਉਂਕਿ ਮੈਂਬਰਜ਼ ਕੋਲ ਕੋਈ ਪਾਵਰ ਨਹੀਂ ਹੈ, Until and unless ਜਦੋਂ ਤੱਕ ਚੇਅਰਮੈਨ ਕੋਈ ਆਰਡਰ ਨਾ ਕਰੇ। ਸੋ, ਇਹ ਟਾਈਮ ਦੱਸ ਦੇਣ ਕਿ ਕਦੋਂ ਤੱਕ ਉਹ ਚੇਅਰਮੈਨ ਦੀ ਪੋਸਟ ਭਰ ਦੇਣਗੇ।

**ਮੰਤਰੀ :** ਸਰ, ਸ਼੍ਰੀ ਰਾਜੇਸ਼ ਬਾਘਾ ਦੀ 6 ਸਾਲ ਦੀ ਟਰਮ ਮਿਤੀ 28.11.2017 ਨੂੰ ਖਤਮ ਹੋ ਗਈ ਹੈ। ਮਿਤੀ 29.11.2017 ਤੋਂ ਚੇਅਰਮੈਨ ਦੀ ਪੋਸਟ ਖਾਲੀ ਹੈ। ਇਸੇ ਤਰ੍ਹਾਂ ਐਕਟ, 2004 ਦੀ ਧਾਰਾ 3B ਤਹਿਤ 10 ਗੈਰ ਸਰਕਾਰੀ ਮੈਂਬਰ ਲਗਾਉਣ ਦਾ ਉਪਬੰਧ ਹੈ ਜਿਸ ਵਿੱਚੋਂ ਇੱਕ ਸੀਨੀਅਰ ਵਾਈਸ ਚੇਅਰਮੈਨ ਅਤੇ ਇੱਕ ਵਾਈਸ ਚੇਅਰਮੈਨ ਲਗਾਇਆ ਜਾ ਸਕਦਾ ਹੈ। ਇਸ ਵਿੱਚੋਂ ਇਸ ਸਮੇਂ ਵਾਈਸ ਚੇਅਰ-ਪਰਸਨ ਅਤੇ ਇੱਕ ਗੈਰ ਸਰਕਾਰੀ ਮੈਂਬਰ ਦੀ ਅਸਾਮੀ ਖਾਲੀ ਹੈ। ਸਰਕਾਰ ਵੱਲੋਂ ਵਿੱਤੀ ਖਰਚੇ ਨੂੰ ਘਟਾਉਣ ਦੇ ਮਕਸਦ ਨਾਲ ਕਮਿਸ਼ਨ ਵਿੱਚ ਗੈਰ ਸਰਕਾਰੀ ਮੈਂਬਰਾਂ ਦੀ ਗਿਣਤੀ 10 ਤੋਂ ਘਟਾ ਕੇ 3 ਕਰਨ ਦਾ ਫੈਸਲਾ ਕੀਤਾ ਹੈ ਜਿਸ ਸਬੰਧੀ ਸੋਧ ਬਿੱਲ ਮੌਜੂਦਾ ਸੈਸ਼ਨ ਵਿੱਚ ਪੇਸ਼ ਕੀਤਾ ਜਾ ਰਿਹਾ ਹੈ।

**ਸ਼੍ਰੀ ਪਵਨ ਕੁਮਾਰ ਟੀਨੂ :** ਧੰਨਵਾਦ ਜੀ, ਸਪੀਕਰ ਸਾਹਿਬ। ਜੋ ਮੰਤਰੀ ਜੀ ਨੇ ਦੱਸਿਆ ਹੈ ਕਿ 22 ਮਾਰਚ ਨੂੰ ਇੱਕ ਮੀਟਿੰਗ ਹੋਈ ਸੀ ਜਿਸ ਦੇ ਵਿੱਚ ਫੈਸਲਾ ਲਿਆ ਗਿਆ ਸੀ ਕਿ 10 ਮੈਂਬਰਾਂ ਨੂੰ ਘਟਾ ਕੇ 3 ਕਰ ਦਿੱਤਾ ਗਿਆ ਹੈ। ਪੰਜਾਬ ਵਿੱਚ 34% ਸ਼ਡਿਊਲਡ ਕਾਸਟ ਅਬਾਦੀ ਹੈ । ਸਪੀਕਰ ਸਾਹਿਬ, ਇਸ ਤੋਂ ਇਲਾਵਾ ਹੋਰ ਵੀ ਕਮਿਸ਼ਨ ਹਨ ਜਿਨ੍ਹਾਂ ਵਿੱਚ ਪਿਛਲੀ ਸਰਕਾਰ ਵੇਲੇ ਮੈਂਬਰਾਂ ਦੀ ਗਿਣਤੀ ਵਧਾਈ ਗਈ ਹੈ। ਪੀ.ਪੀ.ਐਸ.ਸੀ. ਵਿੱਚ 10, ਰਾਈਟ ਟੂ ਸਰਵਿਸ ਕਮਿਸ਼ਨ ਵਿੱਚ 11, ਪੰਜਾਬ ਸਟੇਟ ਇਨਫਰਮੇਸ਼ਨ ਕਮਿਸ਼ਨ ਵਿੱਚ 11, ਐਨ.ਆਰ.ਆਈ. ਕਮਿਸ਼ਨ ਵਿੱਚ 6, ਵੁਮੈਨ ਕਮਿਸ਼ਨ ਵਿੱਚ 9, ਪੰਜਾਬ ਸਟੇਟ ਮਾਇਨਾਰਿਟੀ ਕਮਿਸ਼ਨ ਵਿੱਚ 9, ਗਊ ਸੇਵਾ ਕਮਿਸ਼ਨ ਵਿੱਚ 9 ਅਤੇ ਪੰਜਾਬ ਪ੍ਰੋਟੈਕਸ਼ਨ ਆਫ ਚਾਈਲਡ ਰਾਈਟ ਕਮਿਸ਼ਨ ਵਿੱਚ ਮੈਂਬਰਾਂ ਦੀ ਗਿਣਤੀ 7 ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਬਹੁਤ ਸਾਰੇ ਕਮਿਸ਼ਨ ਹਨ ਜਿੱਥੇ ਕਿ ਮੈਂਬਰਾਂ ਦੀ ਗਿਣਤੀ ਨਹੀਂ ਘਟਾਈ ਜਾ ਰਹੀ ਪਰ ਇਹ ਸਿਰਫ ਐੱਸ.ਸੀ. ਕਮਿਸ਼ਨ ਦੀ ਗਿਣਤੀ ਘਟਾ ਰਹੇ ਹਨ। ਇਸ ਦਾ ਕੀ ਕਾਰਨ ਹੈ? ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਅੱਜ ਹੀ ਮੈਂ, ਸ਼੍ਰੀ ਸੋਮ ਪ੍ਰਕਾਸ਼ ਜੀ, ਡਾਕਟਰ ਸੁੱਖੀ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਸੀ.ਐੱਮ. ਸਾਹਿਬ ਨੂੰ ਮਿਲੇ ਹਨ, ਅਸੀਂ ਉਨ੍ਹਾਂ ਨੂੰ ਲਿਖ ਕੇ ਵੀ ਦਿੱਤਾ ਕਿ ਇਹ ਜ਼ਿਆਦਤੀ ਹੈ, ਇਹ ਬੇਇਨਸਾਫੀ ਹੈ। ਕੱਲ੍ਹ ਹੀ ਇੱਕ ਮਤਾ ਤੁਸੀਂ ਲੈ ਕੇ ਆਏ ਹੋ ਕਿ ਸੁਪਰੀਮ ਕੋਰਟ ਨੇ ਐਸ.ਸੀ. ਐਟਰੋਸਿਟੀ ਐਕਟ ਵਿੱਚ ਕੋਈ ਤਬਦੀਲੀ ਕੀਤੀ ਹੈ...

**ਮਾਨਯੋਗ ਸਪੀਕਰ :** ਟੀਨੂ ਜੀ, ਸਵਾਲ ਪੁੱਛੋ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੂੰ ਅਸੀਂ ਅੱਜ ਹੀ ਮਿਲੇ ਸੀ, ਉਨ੍ਹਾਂ ਨੇ ਸਾਨੂੰ ਆਸ਼ਵਾਸਨ ਦਿਵਾਇਆ ਕਿ 10 ਮੈਂਬਰਾਂ ਦੀ ਗਿਣਤੀ ਨਹੀਂ ਘਟਾਈ ਜਾਏਗੀ।(ਥੀਪਿੰਗ)। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਕੀ ਇਹ ਕਾਰਨ ਦੱਸ ਸਕਦੇ ਹਨ ਕਿ ਇਨ੍ਹਾਂ ਨੇ ਕਿਉਂ ਪਰਪੋਜ਼ਲ ਲਿਆਂਦੀ, ਕਿਉਂ ਤਜਵੀਜ਼ ਲਿਆਂਦੀ?

**ਮਾਨਯੋਗ ਸਪੀਕਰ :** ਜਦੋਂ ਬਿਲ ਆਏਗਾ, ਉਦੋਂ ਗੱਲ ਕਰਨਾ। ਹਾਂ ਜੀ, ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਸਾਰੇ ਇੰਡੀਆ ਵਿੱਚ ਦੂਜੇ ਸੂਬਿਆਂ ਨਾਲੋਂ ਪੰਜਾਬ ਵਿੱਚ ਅਨੁਸੂਚਿਤ ਜਾਤੀਆਂ ਦੀ ਜ਼ਿਆਦਾ ਆਬਾਦੀ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਚੰਨੀ ਜੀ ਬੈਠੇ ਹਨ, ਉਹ ਹਰ ਗੱਲ ਸੈਂਟਰ ਦੇ ਸਿਰ ਮੜ੍ਹ ਦਿੰਦੇ ਹਨ ਕਿ ਸੈਂਟਰ ਵਾਲੇ ਐਂਟੀ ਦਲਿਤ ਹਨ।ਆਪਾਂ ਇੱਥੇ ਬੈਠੇ ਹਾਂ। ਤੁਸੀਂ ਹੀ ਇਸ ਕਮਿਸ਼ਨ ਦੇ ਮੈਂਬਰਾਂ ਦੀ ਗਿਣਤੀ 10 ਤੋਂ 3 ਕਰ ਦਿੱਤੀ, ਉਦੋਂ ਤੁਹਾਨੂੰ ਕੋਈ ਖਿਆਲ ਨਹੀਂ ਆਇਆ । ਕੀ ਹੁਣ ਤੁਸੀਂ ਇਸ ਨੂੰ ਠੀਕ ਕਰੋਗੇ? (ਵਿਘਨ)

**ਮਾਨਯੋਗ ਸਪੀਕਰ :** ਚੰਨੀ ਜੀ, ਇਨ੍ਹਾਂ ਨੂੰ ਜਵਾਬ ਦੇ ਲੈਣ ਦਿਓ। ਇਹ ਗਲਤ precedent ਹੈ। (ਵਿਘਨ)

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) :** ਸਪੀਕਰ ਸਾਹਿਬ, ਮੈਂ ਜਵਾਬ ਨਹੀਂ ਦੇ ਰਿਹਾ ਜੀ, ਉਨ੍ਹਾਂ ਨੇ ਮੇਰਾ ਨਾਮ ਲਿਆ ਹੈ, ਇਸ ਕਰਕੇ ਮੈਂ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਟੀਨੂ ਜੀ ਨੇ ਵੀ ਆਪਣੇ ਤਰੀਕੇ ਦੇ ਨਾਲ ਗੱਲ ਪੇਸ਼ ਕੀਤੀ ਹੈ ਅਤੇ ਇਨ੍ਹਾਂ ਨੇ ਵੀ ਕੀਤੀ ਹੈ ਪਰ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਐਸ.ਸੀ. ਕਮਿਸ਼ਨ ਦੇ 10 ਮੈਂਬਰ ਹੋਣਗੇ ਤਾਂ ਕੀ ਕੋਈ ਜ਼ਿਆਦਾ ਕੰਮ ਹੋਣਾ ਹੈ ?

ਕਾਰਨ ਕੀ ਹਨ, ਸੁਣੋ ਜੀ। ਇਹ ਪਹਿਲਾਂ ਵੀ ਦੱਸ ਰਹੇ ਸੀ ਕਿ ਇਨ੍ਹਾਂ ਦੇ ਜਿਹੜੇ ਬੰਦੇ ਨੂੰ ਟਿਕਟ ਨਹੀਂ ਸੀ ਮਿਲਦੀ, ਜਿਹੜੇ ਨੂੰ ਐਡਜਸਟ ਨਹੀਂ ਸੀ ਕਰ ਸਕਦੇ, ਉਸ ਨੂੰ ਐਸ.ਸੀ. ਕਮਿਸ਼ਨ ਦਾ ਮੈਂਬਰ ਬਣਾ ਦਿੱਤਾ, ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਦਸ ਮੈਂਬਰ ਬਣਾ ਲਏ। ਉਨ੍ਹਾਂ ਦੀ ਉੱਥੇ ਲੋੜ ਕੋਈ ਨਹੀਂ ਹੈ। ਲੋੜ ਹੈ ਤਾਂ ਇੱਕ ਚੰਗੇ ਐਡਮਨਿਸਟਰੇਟਰ ਦੀ ਔਰ ਦੋ ਮੈਂਬਰਾਂ ਦੀ ਜਿਹੜੇ ਕਿ ਉਥੇ ਬੈਠ ਕੇ ਲੋਕਾਂ ਨੂੰ ਇਨਸਾਫ ਦੇਣ। ਇਨਸਾਫ ਤਾਂ ਅੱਜ ਤੱਕ ਇਨ੍ਹਾਂ ਨੇ ਕਿਤੇ ਦਿੱਤਾ ਨਹੀਂ।

---------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1342

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

----------

## ਬਨੂੜ ਨੂੰ ਬਲਾਕ ਦਾ ਦਰਜਾ ਦੇਣਾ

*1070. **ਸਰਦਾਰ ਹਰਦਿਆਲ ਸਿੰਘ ਕੰਬੋਜ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਨੂੜ ਨੂੰ ਬਲਾਕ ਦਾ ਦਰਜਾ ਦੇਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਸ ਨੂੰ ਕਦੋਂ ਤੱਕ ਬਲਾਕ ਦਾ ਦਰਜਾ ਦੇ ਦਿੱਤਾ ਜਾਵੇਗਾ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਨਹੀਂ ਜੀ, ਬਨੂੜ ਨੂੰ ਬਲਾਕ ਦਾ ਦਰਜਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਹਰਦਿਆਲ ਸਿੰਘ ਕੰਬੋਜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਬਨੂੜ ਹੈ, ਤੁਹਾਨੂੰ ਵੀ ਇਸ ਬਾਰੇ ਜਿਉਗਰਾਫੀਕਲੀ ਪਤਾ ਹੀ ਹੈ ਕਿ ਪੰਜਾਬ ਵਿੱਚ ਜਦੋਂ ਹਰਿਆਣਾ ਤੋਂ ਐਂਟਰੀ ਕਰਦੇ ਹਾਂ ਤਾਂ ਇਹ ਪਹਿਲਾ ਸ਼ਹਿਰ ਪੈਂਦਾ ਹੈ । ਮੋਹਾਲੀ ਜ਼ਿਲ੍ਹੇ ਦੇ ਵਿੱਚ ਜਿਹੜੇ ਮੇਰੇ ਹਲਕੇ ਦੇ 30-32 ਪਿੰਡ ਹਨ, ਉਹ ਬਲਾਕ ਰਾਜਪੁਰਾ ਦੇ ਹਨ ਪਰ ਡਿਸਟ੍ਰਿਕਟ ਮੋਹਾਲੀ ਵਿੱਚ ਪੈਂਦੇ ਹਨ।ਦਿਹਾਤੀ ਵਰਗ ਦੇ ਲੋਕਾਂ ਨੂੰ ਕੰਮ ਕਾਰਾਂ ਦੀ ਬੜੀ ਮੁਸ਼ਕਿਲ ਹੈ। ਪੰਜਾਬ ਵਿੱਚ ਇੰਨੇ ਬਲਾਕ ਬਣਾਏ ਜਾ ਰਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਬਨੂੜ ਨੂੰ ਬਲਾਕ ਬਣਾਉਣ ਵਿੱਚ ਕੀ ਅੜਚਣ ਹੈ? ਮੈਂ ਕਹਿਣਾ ਚਾਹੁੰਦਾ ਹਾਂ ਕਿ ਬਨੂੜ ਨੂੰ ਬਲਾਕ ਬਣਾਉਣ ਨਾਲ ਇਲਾਕੇ ਦੀ ਡਿਵੈਲਪਮੈਂਟ ਹੋਵੇਗੀ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਬੇਨਤੀ ਹੈ ਕਿ ਉਸ ਨੂੰ ਵਿਚਾਰਿਆ ਜਾਵੇ ਤਾਂ ਜੋ ਹੋਰ ਪਿੰਡ ਜਿਹੜੇ ਡੇਰਾਬੱਸੀ ਦੇ ਨਾਲ ਲੱਗਦੇ ਹਨ, ਉਨ੍ਹਾਂ ਨੂੰ ਸ਼ਾਮਿਲ ਕਰਕੇ ਬਲਾਕ ਪੱਧਰ ਦਾ ਦਰਜਾ ਦੇ ਕੇ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਵਿਚਾਰਿਆ ਜਾਵੇ, ਮੰਤਰੀ ਜੀ।

**ਮੰਤਰੀ :** ਇਸ ਨੂੰ ਦੂਜੀ ਵਾਰ ਫਿਰ ਵਿਚਾਰ ਲਵਾਂਗੇ ਜੀ।ਜ਼ਰੂਰ ਵਿਚਾਰ ਲਵਾਂਗੇ ਜੀ।
**Mr. Speaker:** Thank you.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮਾਨਯੋਗ ਬਾਜਵਾ ਸਾਹਿਬ ਨੇ ਮੈਨੂੰ ਵੀ ਇਹੀ ਕਿਹਾ ''ਨਹੀ'' ਜੀ। ਸਾਡਾ ਮੋਹਾਲੀ ਦਾ ਹਲਕਾ ਨਵਾਂ ਬਣਿਆ ਹੈ ਤੇ ਜ਼ਿਲ੍ਹਾ ਬਣ ਗਿਆ ਪਰੰਤੂ ਉਥੇ ਨਾ ਤਾਂ ਬਲਾਕ ਹੈ ਅਤੇ ਨਾ ਹੀ ਕੋਈ ਮਾਰਕੀਟ ਕਮੇਟੀ ਹੈ। ਇਨ੍ਹਾਂ ਨੇ ਡੇਢ ਸੌ ਕਰੋੜ ਰੁਪਿਆ ਲਗਾ ਕੇ ਇੱਕ ਗਰੇਨ ਮਾਰਕੀਟ ਬਣਾ ਦਿੱਤੀ ਉਹ 2013 ਤੋਂ ਬੰਦ ਪਈ ਹੈ....

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ,....

**ਸਰਦਾਰ ਬਲਬੀਰ ਸਿੰਘ ਸਿੱਧੂ :** ਗੱਲ ਸੁਣ ਲਓ।** ** ਟਿੱਕ ਕੇ ਬੈਠ ਜਾਓ।

**ਮਾਨਯੋਗ ਸਪੀਕਰ:** ** ** ਸ਼ਬਦ ਐਕਸਪੰਜ ਕੀਤੇ ਜਾਣ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਬਾਜਵਾ ਸਾਹਿਬ ਸਾਡੇ ਦੋਨਾਂ ਦੀ ਅਪੀਲ ਨੂੰ ਮਨਜ਼ੂਰ ਕਰਨ। ਮੈਂ ਸੀ.ਐਮ. ਸਾਹਿਬ ਨਾਲ ਗੱਲ ਕੀਤੀ ਸੀ ਕਿ 80 ਪਿੰਡਾਂ ਦਾ ਮੇਰਾ ਬਲਾਕ ਬਣਾਓ। ਘੱਟੋ ਘੱਟ ਵੀ 70-80 ਪਿੰਡਾਂ ਦਾ ਇੱਕ ਬਲਾਕ ਬਣਦਾ ਹੈ ਪਰ ਹੁਣ ਅਸੀਂ ਚਾਰ ਮੈਂਬਰ ਅਪਲਾਈ ਕਰ ਰਹੇ ਹਾਂ, ਇਸ ਨਾਲ ਬੀੜਾ ਨੇੜੇ ਲੱਗ ਜਾਵੇਗਾ। ਇਸ ਨਾਲ ਲੋਕਾਂ ਨੂੰ ਬਹੁਤ ਵਧੀਆ ਪ੍ਰਸ਼ਾਸਨ ਮਿਲੇਗਾ। ਇਹ ਬਹੁਤ ਜ਼ਰੂਰੀ ਹੈ। ਬਾਜਵਾ ਸਾਹਿਬ ਸਾਨੂੰ ਹਾਂ ਕਰਨ।ਨਾਂਹ ਨਾ ਕਰਨ। ਹਾਂ ਕਰੋ। (ਵਿਘਨ)

**ਮਾਨਯੋਗ ਸਪੀਕਰ :** ਐਨ.ਕੇ. ਸ਼ਰਮਾ ਜੀ, ਤੁਸੀਂ ਦੱਸੋ, ਪਲੀਜ਼।

**ਸ੍ਰੀ ਐਨ.ਕੇ.ਸ਼ਰਮਾ :** ਸਪੀਕਰ ਸਾਹਿਬ, ਮੇਰਾ ਹਲਕਾ ਵੀ ਉੱਥੇ ਹੀ ਲੱਗਦਾ ਹੈ। ਜਿਹੜੀ ਗੱਲ ਕੰਬੋਜ ਸਾਹਿਬ ਨੇ ਕਹੀ ਹੈ, ਉਹ ਬੜੀ ਜ਼ਰੂਰੀ ਹੈ। 29 ਪਿੰਡ ਬਨੂੜ ਦੇ ਹਨ ਅਤੇ 3-4 ਪਿੰਡ ਰਾਜੋ ਮਾਜਰਾ, ਹੰਸਾਲਾ, ਹੁੰਬੜਾ ਮੇਰੇ ਹਲਕੇ ਦੇ ਹਨ। ਥੋੜ੍ਹੇ ਜਿਹੇ ਇਹ ਮਟੌਰ ਵਾਲੇ, ਮੋਹਾਲੀ ਵਾਲੇ ਹਨ ਇਹ ਬੜਾ ਵਧੀਆ ਬਲਾਕ ਬਣ ਸਕਦਾ ਹੈ ਅਤੇ ਇਹ ਜ਼ਰੂਰੀ ਵੀ ਹੈ। ਇਨ੍ਹਾਂ ਨੂੰ ਰਾਜਪੁਰਾ ਬਹੁਤ ਦੂਰ ਪੈਂਦਾ ਹੈ ਅਤੇ ਲੋਕ ਜ਼ੀਰਕਪੁਰ ਤੋਂ ਹੋ ਕੇ ਰਾਜਪੁਰਾ ਜਾਂਦੇ ਹਨ। ਸਪੀਕਰ ਸਾਹਿਬ, 29 ਪਿੰਡ ਸ਼ਾਮਿਲ ਕਰਕੇ ਮੋਹਾਲੀ ਜ਼ਿਲ੍ਹੇ ਵਿਚ ਆਏ ਸੀ।(ਵਿਘਨ) ਇਹ ਨਵੀਂ ਪਰਪੋਜ਼ਲ ਹੈ। ਸਰਕਾਰ ਬਦਲਣ ਨਾਲ ਕੰਮ ਖਤਮ ਨਹੀਂ ਹੋ ਜਾਂਦੇ। ਪੰਜ ਸਾਲ ਬਾਅਦ ਸਾਡੀ ਸਰਕਾਰ ਆ ਜਾਣੀ ਹੈ। ਤੁਸੀਂ ਸਾਨੂੰ ਕੰਮ ਲਈ ਕਹਿਣਾ ਹੈ। ਫਿਰ ਕੀ ਕੰਮ ਖਤਮ ਹੋ ਜਾਣਗੇ ? (ਹਾਸਾ) ਕੰਮ ਤਾਂ ਚੱਲਦੇ ਹੀ ਰਹਿਣੇ ਹਨ।

**ਮੰਤਰੀ :** ਸਪੀਕਰ ਸਾਹਿਬ, ਬਲਾਕ ਸਿਰਫ ਇਨ੍ਹਾਂ ਨੇ ਨਹੀਂ, ਹੋਰ ਵੀ 3-4-5 ਐਮ.ਐਲ.ਏ. ਨੇ ਮੰਗੇ ਸਨ। ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਵੀ ਮੰਗਿਆ ਸੀ। ਕੁੱਲ ਲਗਭਗ 9-10 ਐਮ.ਐਲ.ਏ. ਹੋਣਗੇ। ਸੀ.ਐਮ. ਕੋਲ ਫਾਈਲ ਭੇਜੀ ਸੀ। ਐਫ.ਐਮ ਸਾਹਿਬ ਨਾਲ ਸਲਾਹ ਕਰਕੇ ਸੀ.ਐਮ. ਸਾਹਿਬ ਵਲੋਂ ਇਹ ਪਰਪੋਜ਼ਲ ਰਿਜੈਕਟ ਕਰ ਦਿੱਤੀ ਗਈ ਹੈ। ਅਸੀਂ ਐਮ.ਐਲ.ਏ. ਸਾਹਿਬਾਨ ਨੂੰ ਨਾਲ ਲੈ ਕੇ ਸੀ.ਐਮ.ਸਾਹਿਬ ਨੂੰ ਮਿਲ ਲਵਾਂਗੇ। ਜੇ ਸੀ.ਐਮ ਸਾਹਿਬ ਹਾਂ ਕਰ ਦੇਣਗੇ ਤਾਂ ਮੇਰੀ ਵੀ ਹਾਂ ਹੀ ਹੈ। ਮੇਰਾ ਨਾਂਹ ਕਰਨ ਦਾ ਕੋਈ ਮਤਲਬ ਹੀ ਨਹੀਂ ਹੈ।

---

** Expunged as ordered by the Chair.

**ਮਾਨਯੋਗ ਸਪੀਕਰ :** ਹੋ ਗਿਆ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ ਐਫ.ਐਮ. ਸਾਹਿਬ ਇੱਥੇ ਬੈਠੇ ਹਨ। ਅਸੀਂ ਇਨ੍ਹਾਂ ਕੋਲੋਂ ਪੈਸੇ ਲੈ ਲਵਾਂਗੇ। ਸਾਨੂੰ ਹਾਂ ਕਹਿਣ। ਅਸੀਂ ਜਗ੍ਹਾ ਵੀ ਆਪ ਹੀ ਪ੍ਰੋਵਾਈਡ ਕਰ ਦੇਵਾਂਗੇ।

-----

## ਹਲਕਾ ਧੂਰੀ ਦੇ ਸਰਕਾਰੀ ਆਈ.ਟੀ.ਆਈ. ਕੰਨਿਆ ਨੂੰ ਅੱਪਗ੍ਰੇਡ ਕਰਕੇ ਕੋ-ਐਡ ਕਰਨਾ

*1303. **ਸ੍ਰੀ ਦਲਵੀਰ ਸਿੰਘ ਗੋਲਡੀ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿਧਾਨ ਸਭਾ ਹਲਕਾ ਧੂਰੀ ਵਿੱਚ ਸਰਕਾਰੀ ਆਈ.ਟੀ.ਆਈ.ਲਈ ਦਿੱਤੀ ਬਿਲਡਿੰਗ ਖਸਤਾ ਹਾਲਤ ਵਿੱਚ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਨੂੰ ਠੀਕ ਕਰਵਾ ਕੇ ਅਤੇ ਅੱਪਗ੍ਰੇਡ ਕਰਕੇ ਨਾਲ ਲੜਕਿਆਂ ਦਾ ਆਈ.ਟੀ.ਆਈ. ਕੇਂਦਰ (ਕੋ-ਐਡ) ਦੀ ਸਥਾਪਨਾ ਕਰਨ ਦੀ ਕੋਈ ਯੋਜਨਾ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸਰਦਾਰ ਚਰਨਜੀਤ ਸਿੰਘ ਚੰਨੀ :** ਜੀ ਨਹੀਂ, ਵਿਧਾਨ ਸਭਾ ਹਲਕਾ ਧੂਰੀ ਵਿੱਚ ਸਰਕਾਰੀ ਆਈ.ਟੀ.ਆਈ. ਦੀ ਬਿਲਡਿੰਗ ਖਸਤਾ ਹਾਲਤ ਵਿੱਚ ਨਹੀਂ ਹੈ ਜੀ। ਇਸ ਨੂੰ ਅੱਪਗ੍ਰੇਡ ਕਰਕੇ ਲੜਕਿਆਂ ਦਾ ਆਈ.ਟੀ.ਆਈ. ਕੇਂਦਰ (ਕੋ-ਐਡ) ਕਰਨ ਦੀ ਫਿਲਹਾਲ ਕੋਈ ਤਜਵੀਜ਼ ਨਹੀਂ ਹੈ ਜੀ।

**ਸ੍ਰੀ ਦਲਵੀਰ ਸਿੰਘ ਗੋਲਡੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀ ਬਿਲਡਿੰਗ ਹੈ ਇੱਥੇ ਪਹਿਲਾਂ ਤਹਿਸੀਲ ਆਫਿਸ ਹੁੰਦਾ ਸੀ। ਉਹ unsafe ਜਗ੍ਹਾ ਹੋਣ ਕਰਕੇ ਉਸ ਨੂੰ ਧੂਰੀ ਤੋਂ ਬਾਹਰ ਸ਼ਿਫਟ ਕੀਤਾ ਗਿਆ। ਇਸ ਲਈ ਬੇਨਤੀ ਹੈ ਕਿ ਇਸ ਦੀ ਮੁਰੰਮਤ ਲਈ, ਇੰਫਰਾਸਟਰੱਕਚਰ ਲਈ ਤੁਸੀਂ ਸਾਨੂੰ ਜ਼ਰੂਰ ਪੈਸੇ ਦੇਵੋ ਕਿਉਂਕਿ ਇੱਥੇ ਫਿਲਹਾਲ ਹੁਣ ਕੁੜੀਆਂ ਹੀ ਜਾਂਦੀਆਂ ਹਨ। ਇੱਕ ਤਾਂ ਇਸ ਨੂੰ ਕੋ-ਐਡ ਕਰਿਆ ਜਾਵੇ ਤਾਂ ਕਿ ਇੱਥੇ ਮੁੰਡੇ ਵੀ ਇਸ ਦੇ ਬੈਨੀਫਿਟਸ ਲੈ ਸਕਣ। ਜਿੰਨੇ ਵੀ ਆਈ.ਟੀ.ਆਈ. ਦੇ ਵੱਖੋ ਵੱਖ, ਵੱਧ ਤੋਂ ਵੱਧ ਕੋਰਸਿਜ਼ ਹਨ ਉਨ੍ਹਾਂ ਵਿਚੋਂ ਅਜੇ ਤਾਂ ਉੱਥੇ ਫਿਲਹਾਲ 3 ਕੋਰਸਿਜ਼ ਹੀ ਚੱਲਦੇ ਹਨ। ਸਾਨੂੰ ਸਿਲਾਈ ਕਢਾਈ ਵਗੈਰਾ ਦਾ ਅਤੇ ਹੋਰ ਵੱਧ ਤੋਂ ਵੱਧ ਕੋਰਸ ਵੀ ਦੇਵੋ। ਇਹ ਸਾਡੀ ਮੰਤਰੀ ਸਾਹਿਬ ਜੀ ਨੂੰ ਹੱਥ ਜੋੜ ਕੇ ਬੇਨਤੀ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਸਾਡੇ ਨੌਜਵਾਨ ਮੈਂਬਰ ਹਨ, ਬਹੁਤ ਮਿਹਨਤੀ ਵੀ ਹਨ ਅਤੇ ਆਪਣੇ ਹਲਕੇ ਵਾਸਤੇ ਚਿੰਤਤ ਵੀ ਹਨ। ਇਹ ਜਿਹੜੀ ਆਈ.ਟੀ.ਆਈ. ਹੈ ਇਸ ਵਿਚ ਇੱਕ ਪਹਿਲਾਂ ਐਸ.ਡੀ.ਐਮ. ਦਾ ਦਫਤਰ ਹੁੰਦਾ ਸੀ। ਹੁਣ ਖਜ਼ਾਨੇ ਦਾ ਦਫਤਰ ਉਸ ਦੇ ਵਿਚ ਹੀ ਹੈ। 17 ਹਜ਼ਾਰ ਸੁਕੇਅਰ ਫੁੱਟ ਵਿਚ ਖਜ਼ਾਨੇ ਦਾ ਦਫਤਰ ਚੱਲ ਰਿਹਾ ਹੈ। ਸਿਰਫ 1100 ਸੁਕੇਅਰ ਫੁੱਟ ਸਾਡੇ ਪਾਸ ਆਈ.ਟੀ.ਆਈ. ਵਾਸਤੇ ਜਗ੍ਹਾ ਹੈ। ਸਰ, ਹੁਣੇ ਇਹ ਸਵਾਲ ਲੱਗਿਆ ਸੀ ਤਾਂ ਮੈਂ ਮਾਨਯੋਗ ਐਫ.ਐਮ. ਸਾਹਿਬ ਕੋਲ ਉਨ੍ਹਾਂ ਦੀ ਸੀਟ ਉਤੇ ਜਾ ਕੇ ਇਸ ਖਜ਼ਾਨੇ ਦਫਤਰ ਬਾਰੇ ਬੇਨਤੀ ਕੀਤੀ ਹੈ ਕਿ ਮੈਂਬਰ ਸਾਹਿਬ ਨੇ ਸਵਾਲ ਲਗਾਇਆ ਹੈ। ਇਹ ਬੱਚਿਆਂ ਦੀ ਪੜ੍ਹਾਈ ਦਾ ਸਵਾਲ ਹੈ, ਤੁਸੀਂ ਖਜ਼ਾਨਾ ਦਫਤਰ ਕਿਸੇ ਹੋਰ ਜਗ੍ਹਾ ਦੇਖ ਲਵੋ ਤਾਂ ਉਨ੍ਹਾਂ ਨੇ ਮੈਨੂੰ ਵਿਸ਼ਵਾਸ ਦਿਵਾਇਆ ਕਿ ਅਸੀਂ ਖਜ਼ਾਨਾ ਦਫਤਰ ਇੱਥੋਂ ਸ਼ਿਫਟ ਕਰ ਦਿੰਦੇ ਹਾਂ। ਸਰ, ਉਸ ਤੋਂ ਬਾਅਦ ਜਿਹੜੀ ਖਜ਼ਾਨੇ ਵਾਲੀ ਜਗ੍ਹਾ

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]
ਹੈ ਉਹ ਬਹੁਤ ਹੀ ਖਸਤਾ ਹਾਲਤ ਵਿਚ ਹੈ। ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਤਾਂ ਮੈਂ ਅੱਜ ਹੀ ਇਹ ਐਲਾਨ ਕਰਦਾ ਹਾਂ ਕਿ ਅਸੀਂ 3 ਕਰੋੜ ਰੁਪਿਆ ਇਸ ਆਈ.ਟੀ.ਆਈ. ਦੇ ਇੰਫਰਾਸਟਰੱਕਚਰ ਡਿਵੈਲਪ ਕਰਨ ਵਾਸਤੇ ਅਤੇ ਇਸ ਦੀ ਬਿਲਡਿੰਗ ਨੂੰ ਵਧੀਆ ਕਰਨ ਵਾਸਤੇ ਲਾਵਾਂਗੇ। ਸਾਡੇ ਮੈਂਬਰ ਸਾਹਿਬ ਦੀ ਧੂਰੀ ਦੀ ਜਿਹੜੀ ਆਈ.ਟੀ.ਆਈ ਹੈ ਉਸ ਨੂੰ ਅਸੀਂ ਬਹੁਤ ਹੀ ਸ਼ਾਨਦਾਰ ਬਣਾਵਾਂਗੇ । ਇਹ ਵੀ ਨਾਲ ਕੋਸ਼ਿਸ਼ ਕਰਨ ਕਿ ਡੀ.ਸੀ. ਨੂੰ ਮਿਲ ਕੇ ਖਜ਼ਾਨੇ ਦਫਤਰ ਵਾਲੀ ਜਗ੍ਹਾ ਉੱਥੋਂ ਸ਼ਿਫਟ ਕਰ ਲੈਣ। ਇਹ ਪੂਰੀ ਜਗ੍ਹਾ ਖਾਲੀ ਕਰਕੇ ਕਾਫੀ ਜਗ੍ਹਾ ਹੋ ਜਾਵੇਗੀ ਫਿਰ ਇੱਥੇ ਬਹੁਤ ਵਧੀਆ ਆਈ.ਟੀ.ਆਈ. ਚੱਲ ਸਕਦੀ ਹੈ। ਜਿਹੜਾ ਬੱਚਿਆਂ ਦੇ ਕੋ-ਐਜੂਕੇਸ਼ਨ ਕਰਨ ਦੀ ਗੱਲ ਹੈ, ਉਹ ਕੇਂਦਰ ਸਰਕਾਰ ਤੋਂ ਪਰਮਿਸ਼ਨ ਲੈਣੀ ਪੈਣੀ ਹੈ। ਉਸ ਤੇ ਬਾਅਦ ਵਿਚ ਵਿਚਾਰ ਲਵਾਂਗੇ ਜਦੋਂ ਅੱਛੀ ਬਿਲਡਿੰਗ ਬਣ ਜਾਵੇਗੀ। ਉੱਥੇ ਅਸੀਂ ਪੈਸੇ ਲਗਾਵਾਂਗੇ। ਅੱਛੀ ਬਿਲਡਿੰਗ ਬਣਨ ਤੋਂ ਬਾਅਦ ਜਿਹੜੇ ਹੋਰ ਕੋਰਸ ਇਸ ਵਿਚ ਚੱਲ ਸਕਦੇ ਹਨ ਉੱਥੇ ਸਟੱਡੀ ਕਰਵਾ ਕੇ ਕਿਹੜੀ ਇੰਡਸਟਰੀ ਨੂੰ ਕਿਹੜੀ ਜ਼ਰੂਰਤ ਹੈ ਉਹ ਵੀ ਖੋਲ੍ਹ ਦੇਵਾਂਗੇ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਦਲਵੀਰ ਸਿੰਘ ਗੋਲਡੀ :** ਮੰਤਰੀ ਸਾਹਿਬ, ਤੁਹਾਡਾ ਦਿਲੋਂ ਬਹੁਤ ਹੀ ਸਤਿਕਾਰ ਸਹਿਤ ਬਹੁਤ ਬਹੁਤ ਧੰਨਵਾਦ ਜੀ ਕਿ ਤੁਸੀਂ ਸਾਨੂੰ ਫੰਡਜ਼ ਮੁਹੱਈਆ ਕਰਵਾ ਕੇ ਇਹ ਆਈ.ਟੀ.ਆਈ. ਦਿੱਤੀ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਧੰਨਵਾਦ। ਸਪੀਕਰ ਸਾਹਿਬ, ਇੱਥੇ ਕਿਤੇ ਜਗ੍ਹਾ ਦਾ ਰੌਲਾ, ਕਿਤੇ ਬਿਲਡਿੰਗ ਨਹੀਂ, ਕਿਤੇ ਕੁਝ ਨਹੀਂ। ਮੈਂ ਮੰਤਰੀ ਸਾਹਿਬ ਨੂੰ ਬਹੁਤ ਵਾਰ ਦੱਸ ਚੁੱਕਾ ਹਾਂ ਕਿ ਮੇਰੇ ਏਰੀਏ ਵਿਚ 35 ਕਰੋੜ ਰੁਪਿਆ ਲੱਗ ਕੇ ਨਵੀਂ ਬਿਲਡਿੰਗ ਤਿਆਰ ਖੜ੍ਹੀ ਹੈ ਪਰ ਇਸ ਵਿੱਚ ਨਾ ਤਾਂ ਕੋਈ ਬੱਚਾ ਹੈ ਤੇ ਨਾ ਕੋਈ ਟੀਚਰ ਹੈ । 35 ਕਰੋੜ ਰੁਪਿਆ ਨਵੀਂ ਬਿਲਡਿੰਗ ਤੇ ਲੱਗਾ ਹੈ । ਕੀ ਮੰਤਰੀ ਜੀ ਇਸ ਬਾਰੇ ਕੋਈ ਜਵਾਬ ਦੇਣਗੇ ?

**ਮਾਨਯੋਗ ਸਪੀਕਰ :** ਇਹ ਵੱਖਰਾ ਸਵਾਲ ਬਣਦਾ ਹੈ ਪਰ ਜੇ ਵਜ਼ੀਰ ਸਾਹਿਬ ਚਾਹੁਣ ਤਾਂ ਜਵਾਬ ਦੇ ਦੇਣ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸੁਲਤਾਨਪੁਰ ਲੋਧੀ ਵਿੱਚ ਪਿਛਲੀ ਸਰਕਾਰ ਨੇ ਕੇਂਦਰ ਸਰਕਾਰ ਦੀ ਗਰਾਂਟ ਨਾਲ 35 ਕਰੋੜ ਰੁਪਿਆ ਲਗਾ ਕੇ ਇੱਕ ਵੱਖਰੀ ਬਿਲਡਿੰਗ ਬਣਾਈ ਹੈ। ਇਹ ਅੱਛੀ ਬਿਲਡਿੰਗ ਬਣੀ ਹੋਈ ਹੈ ਪਰ ਉਸ ਵਿੱਚ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ, ਇਸ ਬਾਰੇ ਕੁਝ ਨਹੀਂ ਕੀਤਾ ਗਿਆ । ਸਿਰਫ ਬਿਲਡਿੰਗ ਖੜ੍ਹੀ ਕਰ ਦਿੱਤੀ । ਸਿਰਫ ਬਿਲਡਿੰਗਾਂ ਨਾਲ ਕਾਲਜ ਨਹੀਂ ਬਣਦੇ । ਉਨ੍ਹਾਂ ਵਿੱਚ ਕੋਈ ਪ੍ਰੋਵੀਜ਼ਨ ਵੀ ਹੋਣੀ ਚਾਹੀਦੀ ਸੀ । ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਅਤੇ ਹੁਣ ਵੀ ਇਨ੍ਹਾਂ ਨੂੰ ਮਿਲ ਕੇ ਵੀ ਤਜਵੀਜ਼ ਦੇ ਚੁੱਕਾ ਹਾਂ ਕਿ ਅਸੀਂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦਾ 550 ਸਾਲਾ ਪ੍ਰਕਾਸ਼ ਦਿਵਸ ਮਨਾਉਣਾ ਹੈ । ਅਸੀਂ ਸੁਲਤਾਨਪੁਰ ਲੋਧੀ ਤੋਂ ਮਨਾਉਣਾ ਸ਼ੁਰੂ ਕਰਨਾ ਹੈ ਤੇ ਉਥੇ ਅਸੀਂ ਸਕਿਲਡ ਡਿਵੈਲਪਮੈਂਟ ਪ੍ਰੋਗਰਾਮ ਲੈ ਕੇ ਆ ਰਹੇ ਹਾਂ । ਉਸ ਦੀ ਤਜਵੀਜ਼ ਚੱਲ ਰਹੀ ਹੈ । ਮੈਂ ਵੀ ਐਮ.ਐਲ.ਏ. ਸਾਹਿਬ ਨਾਲ ਉਹ ਜਗ੍ਹਾ ਦੇਖ ਕੇ ਆਵਾਂਗਾ । ਅਸੀਂ ਜਲਦੀ ਹੀ ਸ਼ੁਰੂ ਕਰਾਂਗੇ । (ਥੰਪਿੰਗ)

-----------

## ਦਸਵੀਂ ਅਤੇ ਬਾਰ੍ਹਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਇਨਾਮ ਦੇਣਾ

***729. ਪ੍ਰੋਫੈਸਰ ਬਲਜਿੰਦਰ ਕੌਰ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅਪ੍ਰੈਲ, 2016 ਵਿੱਚ ਉਸ ਸਮੇਂ ਦੇ ਮੁੱਖ ਮੰਤਰੀ ਨੇ ਐਲਾਨ ਕੀਤਾ ਸੀ ਕਿ ਰਾਜ ਵਿੱਚ ਦਸਵੀਂ ਜਮਾਤ ਵਿਚੋਂ ਪਾਸ ਹੋਏ ਪਹਿਲੇ 125 ਵਿਦਿਆਰਥੀਆਂ ਨੂੰ 1 ਲੱਖ ਰੁਪਏ ਅਤੇ 12ਵੀਂ ਜਮਾਤ ਵਿਚੋਂ ਪਾਸ ਹੋਏ ਪਹਿਲੇ 125 ਵਿਦਿਆਰਥੀਆਂ ਨੂੰ 1.50 ਲੱਖ ਰੁਪਏ ਇਨਾਮ ਦਿੱਤਾ ਜਾਵੇਗਾ; ਜੇਕਰ ਅਜਿਹਾ ਹੈ ਤਾਂ ਕੀ ਇਸ ਐਲਾਨ ਤੇ ਹੁਣ ਤੱਕ ਕੋਈ ਅਮਲ ਕੀਤਾ ਗਿਆ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸ਼੍ਰੀਮਤੀ ਅਰੁਨਾ ਚੌਧਰੀ :** ਨਹੀਂ ਜੀ। ਪੰਜਾਬ ਸਕੂਲ ਸਿੱਖਿਆ ਬੋਰਡ ਦੇ ਰਿਕਾਰਡ ਅਨੁਸਾਰ ਅਪ੍ਰੈਲ, 2016 ਵਿੱਚ ਉਸ ਸਮੇਂ ਦੇ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਅਜਿਹਾ ਕੋਈ ਐਲਾਨ ਨਹੀਂ ਕੀਤਾ ਗਿਆ ਸੀ।

**ਪ੍ਰੋਫੈਸਰ ਬਲਜਿੰਦਰ ਕੌਰ :** ਸਪੀਕਰ ਸਾਹਿਬ, ਮੇਰੀ ਮੰਤਰੀ ਜੀ ਨੂੰ ਰਿਕੁਐਸਟ ਹੈ, ਉਹ ਇਹ ਹੈ ਕਿ ਮੇਰੇ ਕੋਲ 7 ਅਪ੍ਰੈਲ, 2016 ਦੀ ਸਟੇਟਮੈਂਟ ਹੈ ਜਿਸ ਦੀ ਹੈਡਲਾਈਨ ਮੈਂ ਦੱਸ ਰਹੀ ਹਾਂ:

> "CM gives green signal to the Dr. B.R. Ambedkar scholarship scheme for brilliant students of Government schools. "

ਮੇਰੇ ਅਕਾਰਡਿੰਗ ਜਿਹੜਾ ਸੀ.ਐਮ.ਸਾਹਿਬ ਨੇ ਅਨਾਊਂਸ ਕੀਤਾ ਸੀ, ਮੇਰੇ ਖਿਆਲ ਵਿੱਚ ਡਾ. ਬੀ.ਆਰ.ਅੰਬੇਦਕਰ ਜੀ ਦੀ ਜਿਹੜੀ 125ਵੀਂ ਜੈਅੰਤੀ ਸੀ, ਉਦੋਂ ਅਨਾਊਂਸ ਕੀਤਾ ਗਿਆ ਸੀ । ਇਸ ਬਾਰੇ ਸਰਕਾਰ ਕੀ ਪਲਾਨ ਕਰ ਰਹੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਕੋਈ ਵੀ ਆਫੀਸ਼ੀਅਲ ਲੈਟਰ ਰਿਕਾਰਡ ਵਿੱਚ ਨਹੀਂ ਹੈ ਲੇਕਿਨ ਮੈਂ ਇਹ ਗੱਲ ਜ਼ਰੂਰ ਦੱਸਣਾ ਚਾਹੁੰਦੀ ਹਾਂ ਕਿ ਮੈਰਿਟ ਵਿੱਚ ਵਿਦਿਆਰਥੀਆਂ ਨੂੰ ਸਿੱਖਿਆ ਬੋਰਡ ਵੱਲੋਂ ਇਨਾਮ ਦਿੱਤੇ ਜਾਂਦੇ ਹਨ । ਤਿੰਨ ਲੱਖ ਪੰਜਾਹ ਹਜ਼ਾਰ ਬੱਚੇ ਦਸਵੀਂ ਵਿੱਚ ਅਪੀਅਰ ਹੁੰਦੇ ਹਨ । ਇਸ ਵਿੱਚ ਦਸਵੀਂ ਵਿੱਚ ਮੈਰਿਟ ਤੇ ਆਉਣ ਵਾਲੇ 350 ਬੱਚਿਆਂ ਨੂੰ ਦੋ ਸਾਲ 150 ਰੁਪਏ ਪ੍ਰਤੀ ਮਹੀਨਾ ਲਈ ਅਤੇ ਬਾਰ੍ਹਵੀਂ ਸ਼੍ਰੇਣੀ ਦੇ ਬੱਚਿਆਂ ਨੂੰ 200 ਰੁਪਏ ਪ੍ਰਤੀ ਮਹੀਨਾ ਇੱਕ ਸਾਲ ਵਾਸਤੇ ਵਜ਼ੀਫਾ ਦਿੱਤਾ ਜਾਂਦਾ ਹੈ । ਇਸੇ ਤਰ੍ਹਾਂ ਹੀ ਦਸਵੀਂ ਸ਼੍ਰੇਣੀ ਦੇ ਜਿਹੜੇ ਪਹਿਲੀ ਪੁਜ਼ੀਸ਼ਨ ਜਾਂ ਦੂਜੀ ਪੁਜ਼ੀਸ਼ਨ ਜਾਂ ਤੀਸਰੀ ਪੁਜ਼ੀਸ਼ਨ ਦੇ ਬੱਚੇ ਹਨ, ਉਨ੍ਹਾਂ ਨੂੰ ਕ੍ਰਮਵਾਰ ਇੱਕ ਲੱਖ ਰੁਪਿਆ, 75,000 ਰੁਪਿਆ ਅਤੇ 50,000 ਰੁਪਿਆ ਦਿੱਤਾ ਜਾਂਦਾ ਹੈ । ਇਹ ਇਸ ਤੋਂ ਇਲਾਵਾ ਦਿੱਤਾ ਜਾਂਦਾ ਹੈ । ਜਿਹੜੇ ਬਲਾਈਂਡ ਬੱਚੇ ਹਨ, ਉਨ੍ਹਾਂ ਨੂੰ ਇੱਕ ਹਜ਼ਾਰ ਰੁਪਿਆ ਸਾਲਾਨਾ ਦਿੱਤਾ ਜਾਂਦਾ ਹੈ । ਇਹ ਸਰਕਾਰ ਦੀ ਪਾਲਿਸੀ ਅਧੀਨ ਹੈ । ਜਿਹੜੀ ਚਿੱਠੀ ਦਾ ਇਹ ਜ਼ਿਕਰ ਕਰ ਰਹੇ ਹਨ, ਇਸ ਬਾਰੇ ਕੁਝ ਪਤਾ ਨਹੀਂ । ਕਾਫੀ ਅਨਾਊਂਸਮੈਂਟਸ ਪਿਛਲੇ ਸਾਲਾਂ ਵਿੱਚ ਹੋਈਆਂ ਸਨ ਪਰ ਆਫੀਸ਼ੀਅਲ ਕੋਈ ਇੰਪਲੀਮੈਂਟ ਨਹੀਂ ਹੋਈ ।

**ਪ੍ਰੋਫੈਸਰ ਬਲਜਿੰਦਰ ਕੌਰ** : ਸਪੀਕਰ ਸਾਹਿਬ, ਮੇਰੇ ਹੱਥ ਵਿੱਚ ਜਿਹੜੀ ਸਟੇਟਮੈਂਟ ਹੈ, ਮੈਂ ਮੰਤਰੀ ਜੀ ਨੂੰ ਜ਼ਰੂਰ ਹੈਂਡ-ਓਵਰ ਕਰਨਾ ਚਾਹਾਂਗੀ । ਨੈਕਸਟ ਸਪਲੀਮੈਂਟਰੀ ਮੇਰੀ ਇਹ ਹੈ ਕਿ ਜਿਹੜੇ ਦਸਵੀਂ ਜਾਂ +2 ਦੇ ਟਾਪਰ ਸਟੂਡੈਂਟਸ ਹਨ ਪਰ ਫਾਇਨਾਂਸ਼ੀਅਲੀ weak ਹਨ, ਕੀ ਗੌਰਮਿੰਟ ਉਨ੍ਹਾਂ ਦੀ ਐਜੂਕੇਸ਼ਨ ਫਰੀ ਕਰਨ ਵਾਸਤੇ ਕੋਈ ਪਲਾਨ ਕਰ ਰਹੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦੀ ਹਾਂ ਕਿ ਐਸਾ ਕੋਈ ਫਿਲਹਾਲ ਵਿਚਾਰ ਅਧੀਨ ਨਹੀਂ ਹੈ । ਬਾਕੀ ਜਿਹੜੀ ਲੈਟਰ ਦਾ ਇਹ ਜ਼ਿਕਰ ਕਰ ਰਹੇ ਹਨ, ਇਹ ਮੈਨੂੰ ਜ਼ਰੂਰ ਦੱਸ ਦੇਣ। ਇਸ ਬਾਰੇ ਦੇਖ ਲਵਾਂਗੇ ।

**ਸ਼੍ਰੀ ਬੁੱਧ ਰਾਮ** : ਸਪੀਕਰ ਸਾਹਿਬ, ਜਿਹੜੇ ਦਸਵੀਂ ਜਮਾਤ ਦੇ ਬੱਚੇ ਹਰ ਸਾਲ ਵੱਧ ਨੰਬਰ ਲੈ ਕੇ ਜਾਂਦੇ ਹਨ, ਉਨ੍ਹਾਂ ਵਾਸਤੇ ਡਾ. ਹਰਗੋਬਿੰਦ ਖੁਰਾਣਾ ਸਕੀਮ ਚੱਲ ਰਹੀ ਸੀ । ਉਹ ਸਕੀਮ ਹੁਣ ਵੀ ਚੱਲ ਰਹੀ ਹੈ । ਇਹ ਸਕੀਮ ਪਿਛਲੀ ਸਰਕਾਰ ਨੇ ਚਲਾਈ ਸੀ । ਮੈਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਬਿੱਲ ਖਜ਼ਾਨਾ ਦਫਤਰ, ਮਾਨਸਾ ਵਿੱਚ ਪਏ ਹਨ, ਇਸ ਦਾ 332 ਨੰਬਰ ਹੈ ਅਤੇ ਇਹ 52 ਲੱਖ ਰੁਪਏ ਦੇ ਬਿੱਲ ਹਨ । ਕਿਰਪਾ ਕਰਕੇ ਖਜ਼ਾਨਾ ਮੰਤਰੀ ਜੀ ਨੂੰ ਮਿਲ ਕੇ ਉਹ ਬਿਲ ਪਾਸ ਕਰਵਾਉਣ ਤਾਂ ਕਿ ਬੱਚਿਆਂ ਨੂੰ ਉਹ ਪੈਸੇ ਦਿੱਤੇ ਜਾ ਸਕਣ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸ਼੍ਰੀ ਸੋਮ ਪ੍ਰਕਾਸ਼** : ਸਪੀਕਰ ਸਾਹਿਬ, ਜਿਹੜਾ ਮੈਡਮ ਨੇ ਸਕਾਲਰਸ਼ਿਪ ਬਾਰੇ ਸਵਾਲ ਪੁੱਛਿਆ ਸੀ, ਮੈਂ ਉਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਡਾ. ਬੀ.ਆਰ.ਅੰਬੇਦਕਰ ਸਾਹਿਬ ਦੀ ਜਦੋਂ 125ਵਾਂ ਜੈਅੰਤੀ ਮਨਾ ਰਹੇ ਸੀ ਤਾਂ ਇੱਥੇ ਸਪੈਸ਼ਲ ਸੈਸ਼ਨ ਹੋਇਆ ਸੀ । ਸਾਰੇ ਮੈਂਬਰਜ਼ ਇੱਥੇ ਬੈਠੇ ਸਨ, ਚੰਨੀ ਸਾਹਿਬ ਤੁਸੀਂ ਵੀ ਬੈਠੇ ਸੀ । ਇੱਕ ਦਿਨ ਦੀ ਡਿਸਕਸ਼ਨ ਉਨ੍ਹਾਂ ਦੀ 125ਵੀਂ ਜੈਅੰਤੀ ਤੇ ਰੱਖੀ ਗਈ ਸੀ । ਇਥੇ ਸੀ.ਐਮ. ਸਾਹਿਬ ਨੇ on the floor of the House ਅਨਾਊਂਸ ਕੀਤਾ ਸੀ ਕਿ ਅਸੀਂ 125ਵੇਂ ਜਨਮ ਦਿਵਸ ਤੇ 125 ਵਜ਼ੀਫੇ ਸਰਕਾਰੀ ਸਕੂਲਾਂ ਦੇ ਸਾਰੇ ਬੱਚਿਆਂ ਨੂੰ ਦੇਵਾਂਗੇ ਜਿਹੜੇ ਬੱਚੇ ਚੰਗੀ ਪੁਜ਼ੀਸ਼ਨ ਵਿੱਚ ਆਉਣਗੇ। ਸਰ, ਇਹ on the floor of the House ਸੀ.ਐਮ. ਸਾਹਿਬ ਦੀ ਅਨਾਊਂਸਮੈਂਟ ਹੈ। ਇਹ ਫੈਸਲਾ ਕੀਤਾ ਹੋਇਆ ਹੈ। ਇਸ ਦੀਆਂ ਪ੍ਰੋਸੀਡਿੰਗਜ਼ ਵੀ ਹਨ। ..(ਵਿਘਨ). ਰਿਕਾਰਡ ਤਾਂ ਹੈ, ਤੁਸੀਂ ਕਹਿੰਦੇ ਹੋ ਰਿਕਾਰਡ ਨਹੀਂ ਹੈ। ਇਹ ਰਿਕਾਰਡ ਤਾਂ ਹੈ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਬੈਠੇ-ਬੈਠੇ)** : ਅਨਾਊਂਸਮੈਂਟ ਕਰਨ ਨਾਲ ਕੁਝ ਨਹੀਂ ਹੁੰਦਾ ਜੀ।

**ਸ਼੍ਰੀ ਸੋਮ ਪ੍ਰਕਾਸ਼** : ਤੁਸੀਂ ਹੁਣ ਡਾਕਟਰ ਅੰਬੇਦਕਰ ਸਾਹਿਬ ਦੇ ਨਾਮ ਸਕਾਲਰਸ਼ਿੱਪ ਰੱਖ ਲਵੋ। ਕੀ ਮਾੜਾ ਹੈ। ਤੁਸੀਂ ਰੱਖ ਲਵੋ।

**ਮਾਨਯੋਗ ਸਪੀਕਰ** : ਚਲੋ ਬੈਠੋ, ਸੋਮ ਪ੍ਰਕਾਸ਼ ਜੀ। ਅਗਲਾ ਸਵਾਲ।

----------

## ਮੱਖੂ ਤੋਂ ਮੋਗਾ ਸੜਕ ਦੀ ਉਸਾਰੀ

*1198. **ਸਰਦਾਰ ਕੁਲਬੀਰ ਸਿੰਘ ਜ਼ੀਰਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਮੱਖੂ ਤੋਂ ਮੋਗਾ ਤੱਕ ਸੜਕ ਦੀ ਉਸਾਰੀ ਕਦੋਂ ਕੀਤੀ ਗਈ ਸੀ;

(ਅ) ਇਸ ਸੜਕ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਜੇਕਰ ਇਸ ਸੜਕ ਦੀ ਹਾਲਤ ਖਸਤਾ ਹੈ ਤਾਂ ਇਸ ਨੂੰ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** ਸ਼੍ਰੀਮਾਨ ਜੀ, (ੳ) ਮੱਖੂ ਤੋਂ ਮੋਗਾ ਤੱਕ ਸੜਕ ਨੂੰ ਮਜ਼ਬੂਤ ਕਰਨ ਦਾ ਕੰਮ ਸਾਲ 2012-13 ਦੌਰਾਨ ਕੀਤਾ ਗਿਆ ਸੀ।

(ਅ) ਇਸ ਸੜਕ ਦੀ ਮੌਜੂਦਾ ਹਾਲਤ ਠੀਕ ਨਹੀਂ ਹੈ। ਭਾਰਤ ਸਰਕਾਰ ਵੱਲੋਂ ਇਸ ਸੜਕ ਨੂੰ ਨੈਸ਼ਨਲ ਹਾਈਵੇ ਘੋਸ਼ਿਤ ਕੀਤਾ ਜਾ ਚੁੱਕਿਆ ਹੈ। ਇਹ ਕੰਮ ਭਾਰਤ ਸਰਕਾਰ ਵੱਲੋਂ ਮਨਜ਼ੂਰ ਹੋ ਚੁੱਕਾ ਹੈ, ਜਿਸ ਨੂੰ ਜੂਨ, 2018 ਵਿੱਚ ਸ਼ੁਰੂ ਕਰਕੇ ਅਗਲੇ ਦੋ ਸਾਲਾਂ ਵਿੱਚ ਪੂਰਾ ਕਰ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ** : ਅਗਲੇ ਦੋ ਸਾਲਾਂ ਵਿੱਚ ਪੂਰਾ ਕਰ ਦਿੱਤਾ ਜਾਵੇਗਾ।

**ਸਰਦਾਰ ਕੁਲਬੀਰ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਦਾ ਹਾਂ ਅਤੇ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਮੋਗਾ ਤੋਂ ਮੱਖੂ ਹੈ, ਇਹ ਸ੍ਰੀ ਦਰਬਾਰ ਸਾਹਿਬ ਨੂੰ, ਚਾਹੇ ਬਰਨਾਲਾ ਤੋਂ ਕਿਸੇ ਨੇ ਜਾਣਾ ਹੈ, ਚਾਹੇ ਜਗਰਾਉਂ ਤੋਂ ਜਾਣਾ ਹੋਵੇ ਤਾਂ ਇਹ ਮੇਨ ਰੋਡ ਪੈਂਦੀ ਹੈ । ਇਸ ਦੀ ਹਾਲਤ ਜਿਹੜੀ ਹੈ, ਜੋ ਮੰਤਰੀ ਸਾਹਿਬਾ ਨੇ ਵੀ ਦੱਸਿਆ ਹੈ ਕਿ ਬਹੁਤ ਖਸਤਾ ਹਾਲਤ ਹੈ। ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਸ ਤੋਂ ਪਹਿਲਾਂ ਰੋਡ ਬਣੀ ਹੈ ਜਾਂ ਜਿਨ੍ਹਾਂ ਨੇ ਬਣਾਈ ਹੈ, ਮੈਂ ਉਨ੍ਹਾਂ ਦੀ ਇਨਕੁਆਇਰੀ ਦੀ ਮੰਗ ਕਰਦਾ ਹਾਂ ਕਿ ਇਸਦੀ ਇਨਕੁਆਇਰੀ ਕੀਤੀ ਜਾਵੇ ਕਿਉਂਕਿ ਉਸ ਵਿੱਚ ਬਹੁਤ ਨੌਜਵਾਨਾਂ ਦੀਆਂ ਮੌਤਾਂ ਹੋਈਆਂ ਹਨ। ਸਾਡੇ ਮਾਨਯੋਗ ਮੈਂਬਰ ਸਾਹਿਬ, ਸਰਦਾਰ ਦਰਸ਼ਨ ਸਿੰਘ ਬਰਾੜ ਬੈਠੇ ਹਨ, ਇਨ੍ਹਾਂ ਦੇ ਭਾਣਜੇ ਗੁਰਕੀਰਤ ਸਿੰਘ ਦੀ ਜਿਹੜਾ ਕੋਕਰੀ ਪਿੰਡ ਤੋਂ ਹੈ, ਦੀ ਡੈਥ ਹੋਈ ਸੀ, ਉਸ ਦਾ ਵੀ ਇਸੇ ਸੜਕ ਤੇ ਸੜਕ ਟੁੱਟੀ ਹੋਣ ਕਰਕੇ ਹਾਦਸਾ ਹੋਇਆ ਹੈ। ਮੈਂ ਇਨ੍ਹਾਂ ਤੋਂ ਇਨਕੁਆਇਰੀ ਦੀ ਮੰਗ ਕਰਦਾ ਹਾਂ। ਇਹ ਸੜਕ ਮਾੜੀ ਬਣੀ ਹੈ।

**ਮਾਨਯੋਗ ਸਪੀਕਰ** : ਸਵਾਲ ਤਾਂ ਕੋਈ ਪੁੱਛਿਆ ਨਹੀਂ।

**ਰਾਜ ਮੰਤਰੀ** : ਸਪੀਕਰ ਸਾਹਿਬ, ਹਾਦਸੇ ਦੇ ਕਾਰਨ ਤਾਂ ਕਈ ਹੋਰ ਵੀ ਹੋ ਸਕਦੇ ਹਨ ਪਰ ਜੇ ਸੜਕ ਬਹੁਤ ਟੁੱਟੀ ਹੋਈ ਹੈ, ਇਹ ਦੱਸਦੇ ਹਨ, ਅਗਰ ਕਿਸੇ ਠੇਕੇਦਾਰ ਦੀ ਕੁਤਾਹੀ ਦੇ ਕਾਰਨ ਸੜਕ ਟੁੱਟੀ ਹੈ ਤਾਂ ਅਸੀਂ ਉਸ ਦੀ ਇਨਕੁਆਇਰੀ ਕਰਾਵਾਂਗੇ।

**ਮਾਨਯੋਗ ਸਪੀਕਰ** : ਇਨਕੁਆਇਰੀ ਕਰਵਾ ਲੈਣਗੇ।

**ਸਰਦਾਰ ਕੁਲਬੀਰ ਸਿੰਘ ਜ਼ੀਰਾ** : ਧੰਨਵਾਦ ਜੀ।

**ਸਰਦਾਰ ਸੁਖਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਜਦੋਂ 2012-13 ਵਿੱਚ ਬਣੀ ਸੀ ਤਾਂ ਅਸੀਂ ਦੇਖਦੇ ਹੁੰਦੇ ਸੀ ਕਿ ਕਿਤੋਂ ਦੋ ਕਿਲੋਮੀਟਰ ਬਣਾ ਦਿੱਤੀ ਅਤੇ ਕਿਤੋਂ ਛੱਡ ਦਿੱਤੀ। ਇਸ ਸੜਕ ਦੀ ਬਹੁਤ ਮੰਦੀ ਹਾਲਤ ਹੈ। ਅਸੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਦੇ ਹਾਂ ਕਿ ਦੋ ਸਾਲ ਬੜੇ ਔਖੇ ਲੰਘਣਗੇ। ਹੁਣ ਕਣਕ ਦਾ ਸੀਜ਼ਨ ਵੀ ਆ ਗਿਆ ਹੈ ਅਤੇ ਉਸ ਦੇ ਵਿੱਚ ਟਰਾਲੀਆਂ ਟਰੈਕਟਰਾਂ ਦੇ ਟਾਇਰ ਫਟਦੇ ਹਨ, ਬੁਰਾ ਹਾਲ ਹੈ। ਟਰਾਲੀਆਂ ਦੇ ਹਿੱਸੇ ਟੁੱਟਦੇ ਹਨ। ਪਿੱਛੇ ਝੋਨੇ ਦੇ ਸੀਜ਼ਨ ਵਿੱਚ ਬੁਰਾ ਹਾਲ ਹੋਇਆ ਹੈ। ਇਹ ਸੜਕ ਜਗਰਾਉਂ ਤੋਂ ਲੈ ਕੇ, ਉਧਰੋਂ ਬਰਨਾਲਾ ਤੋਂ ਲੈ ਕੇ, ਸ੍ਰੀ ਦਰਬਾਰ ਸਾਹਿਬ ਨੂੰ ਜਾਣ ਵਾਲੀ ਸੜਕ ਹੈ, ਇਹ ਬਹੁਤ ਹੀ ਅਹਿਮ ਸੜਕ ਹੈ, ਜਿਹੜੀ ਬਣਾਉਣਯੋਗ ਹੈ। ਸਪੀਕਰ ਸਾਹਿਬ, ਅਸੀਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਦੇ ਹਾਂ ਕਿ ਦੋ ਸਾਲ ਬੜੇ ਔਖੇ ਲੰਘਣਗੇ, ਅਸੀਂ ਕਹਿੰਦੇ ਹਾਂ ਕਿ ਇਹ ਬਣਾਈ ਜਾਵੇ।

**ਮਾਨਯੋਗ ਸਪੀਕਰ** : ਮੰਤਰੀ ਜੀ, ਉਹ ਕਹਿੰਦੇ ਹਨ ਕਿ ਦੋ ਸਾਲ ਤੋਂ ਪਹਿਲਾਂ ਗੌਰ ਕਰ ਲਵੋ।

**ਰਾਜ ਮੰਤਰੀ** : ਇਸ ਦੇ ਟੈਂਡਰ ਪ੍ਰਾਪਤ ਹੋ ਚੁੱਕੇ ਹਨ। ਅਸੀਂ ਮਈ, ਜੂਨ ਦੇ ਵਿੱਚ ਕੰਮ ਸ਼ੁਰੂ ਕਰਵਾ ਦੇਵਾਂਗੇ। ਜੂਨ ਦੇ ਵਿੱਚ ਕੰਮ ਸ਼ੁਰੂ ਹੋ ਜਾਵੇਗਾ।

**ਮਾਨਯੋਗ ਸਪੀਕਰ** : ਜੂਨ ਵਿੱਚ ਕੰਮ ਸ਼ੁਰੂ ਹੋ ਜਾਵੇਗਾ।

**ਸਰਦਾਰ ਸੁਖਜੀਤ ਸਿੰਘ** : ਮੈਂ ਕਿਹਾ ਜੀ ਤੁਹਾਨੂੰ ਉਸ ਸੜਕ ਦੀ ਇੱਕ ਫੋਟੋ ਵੀ ਖਿੱਚ ਕੇ ਲਿਆ ਦਿੰਦੇ ਹਾਂ। ਅਸੀਂ ਕਹਿੰਦੇ ਹਾਂ ਉਥੇ ਵੱਡੇ-ਵੱਡੇ ਖੱਡੇ ਹਨ। ਅਸੀਂ ਕਹਿੰਦੇ ਹਾਂ ਕਿ ਉਨਾ ਚਿਰ ਖੱਡਿਆਂ ਨੂੰ ਹੀ ਭਰਵਾ ਦਿੱਤਾ ਜਾਵੇ ਜੀ।

**ਰਾਜ ਮੰਤਰੀ** : ਅਸੀਂ ਤਾਂ ਕਹਿ ਰਹੇ ਹਾਂ ਕਿ ਜੂਨ ਵਿੱਚ ਕੰਮ ਸ਼ੁਰੂ ਕਰ ਦੇਵਾਂਗੇ।

**ਮਾਨਯੋਗ ਸਪੀਕਰ** : ਜੂਨ ਵਿੱਚ ਕੰਮ ਸ਼ੁਰੂ ਹੋ ਜਾਵੇਗਾ।

**ਸਰਦਾਰ ਸੁਖਜੀਤ ਸਿੰਘ** : ਧੰਨਵਾਦ ਜੀ।

---------

## ਹਲਕਾ ਫਿਰੋਜ਼ਪੁਰ ਦਿਹਾਤੀ ਵਿੱਚ ਪੈਂਦੇ ਹਸਪਤਾਲਾਂ ਵਿੱਚ ਮੈਡੀਕਲ ਸਟਾਫ ਦੀ ਗਿਣਤੀ

*1318. **ਸ਼੍ਰੀਮਤੀ ਸਤਕਾਰ ਕੌਰ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਫਿਰੋਜ਼ਪੁਰ ਦਿਹਾਤੀ ਵਿਧਾਨ ਸਭਾ ਚੋਣ ਹਲਕੇ ਵਿੱਚ ਪੈਂਦੇ ਸਿਵਲ ਹਸਪਤਾਲਾਂ ਵਿੱਚ ਸੁਪਰ ਸਪੈਸਲਿਸਟ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਸ਼੍ਰੇਣੀ ਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ;

(ਅ) ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੀ ਤਜਵੀਜ਼ ਕੀ ਹੈ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, (ੳ) ਫਿਰੋਜ਼ਪੁਰ ਦਿਹਾਤੀ ਵਿਧਾਨ ਸਭਾ ਚੋਣ ਹਲਕੇ ਵਿੱਚ ਕਮਿਊਨਿਟੀ ਹੈਲਥ ਸੈਂਟਰ, ਮਮਦੋਟ, ਕਮਿਊਨਿਟੀ ਹੈਲਥ ਸੈਂਟਰ ਫਿਰੋਜ਼ਸ਼ਾਹ ਅਤੇ ਰੂਰਲ ਹਸਪਤਾਲ, ਮੁਦਕੀ ਸਿਹਤ ਸੇਵਾਵਾਂ ਨਿਭਾਅ ਰਹੇ ਹਨ । ਇਨ੍ਹਾਂ ਹਸਪਤਾਲਾਂ ਵਿੱਚ ਸੁਪਰ ਸਪੈਸਲਿਸਟ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਨਹੀਂ ਹਨ। ਕਮਿਊਨਿਟੀ ਹੈਲਥ ਸੈਂਟਰ ਮਮਦੋਟ, ਕਮਿਊਨਿਟੀ ਹੈਲਥ ਸੈਂਟਰ, ਫਿਰੋਜ਼ਸ਼ਾਹ ਅਤੇ ਰੂਰਲ ਹਸਪਤਾਲ ਮੁਦੱਕੀ ਵਿੱਚ ਡਾਕਟਰਾਂ ਅਤੇ ਪੈਰ੍ਹਾ ਮੈਡੀਕਲ ਸਟਾਫ ਦੀਆਂ ਸ਼੍ਰੇਣੀ ਵਾਰ ਕੁੱਲ 100 ਅਸਾਮੀਆਂ ਮਨਜ਼ੂਰਸ਼ੁਦਾ ਹਨ ਜਿਨ੍ਹਾਂ ਵਿਚੋਂ 73 ਭਰੀਆਂ ਅਤੇ 27 ਅਸਾਮੀਆਂ ਖਾਲੀ ਹਨ, ਜਿਨ੍ਹਾਂ ਦਾ ਵੇਰਵਾ ਅਨੁਲਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਵਿਭਾਗ ਵਿੱਚ ਮੈਡੀਕਲ ਅਫਸਰ (ਜਨਰਲ) ਦੀਆਂ 306 ਖਾਲੀ ਅਸਾਮੀਆਂ ਨੂੰ ਭਰਨ ਲਈ ਵਿਭਾਗ ਵੱਲੋਂ ਪੰਜਾਬ ਪਬਲਿਕ ਸੇਵਾ ਕਮਿਸ਼ਨ, ਪਟਿਆਲਾ ਰਾਹੀਂ ਵਿਗਿਆਪਨ ਦੇ ਦਿੱਤਾ ਗਿਆ ਹੈ। ਨੈਸ਼ਨਲ ਹੈਲਥ ਮਿਸ਼ਨ ਪੰਜਾਬ ਵੱਲੋਂ ਸਪੈਸ਼ਲਿਸਟ ਡਾਕਟਰਾਂ ਨੂੰ ਪੀ.ਜੀ.ਕਰਨ ਉਪਰੰਤ ਇਸ ਸਾਲ ਤੋਂ ਕੈਂਪਸ ਪਲੇਸਮੈਂਟ ਦੀ ਪੇਸ਼ਕਸ਼ ਕੀਤੀ ਜਾ ਚੁੱਕੀ ਹੈ ਅਤੇ ਸਮੇਂ ਸਮੇਂ ਤੇ ਵਾਕ ਇੰਨ ਇੰਟਰਵਿਊ ਰਾਹੀਂ ਵੀ ਭਰਤੀ ਕੀਤੀ ਜਾ ਰਹੀ ਹੈ। ਅਨੁਲੱਗ 'ੳ' ਵਿੱਚ ਬਾਕੀ ਦਰਸਾਈਆਂ ਗਈਆਂ ਖਾਲੀ ਅਸਾਮੀਆਂ ਨੂੰ ਭਰਨ ਲਈ ਵਿਭਾਗ ਵੱਲੋਂ ਉਪਰਾਲੇ ਕੀਤੇ ਜਾ ਰਹੇ ਹਨ।

ਅਨੁਲੱਗ 'ੳ'

**ਕਮਿਊਨਿਟੀ ਹੈਲਥ ਸੈਂਟਰ ਮਮਦੋਟ**

| ਲੜੀ ਨੰ: | ਆਸਾਮੀ ਦਾ ਨਾਮ | ਸੀ.ਐਚ.ਸੀ. ਮਮਦੋਟ | | |
|---|---|---|---|---|
| | | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
| 1) | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2) | ਮੈਡੀਕਲ ਅਫਸਰ (ਗਾਇਨੀ) | 1 | 1 (ਜਨਰਲ) | 0 |
| 3) | ਮੈਡੀਕਲ ਅਫਸਰ (ਪੈਡਿਐਟ੍ਰਿਕਸ) | 1 | 0 | 1 |
| 4) | ਮੈਡੀਕਲ ਅਫਸਰ (ਸਰਜਰੀ) | 1 | 0 | 1 |
| 5) | ਮੈਡੀਕਲ ਅਫਸਰ(ਮੈਡੀਸਨ) | 1 | 0 | 1 |
| 6) | ਮੈਡੀਕਲ ਅਫਸਰ (ਜਨਰਲ) | 2 | 2 | 0 |
| 7) | ਮੈਡੀਕਲ ਅਫਸਰ (ਡੈਂਟਲ) | 1 | 1 | 0 |
| 8) | ਫਾਰਮਾਸਿਸਟ | 2 | 2 | 0 |
| 9) | ਚੀਫ ਫਾਰਮਾਸਿਸਟ | 1 | 0 | 1 |
| 10) | ਨਰਸਿੰਗ ਸਿਸਟਰ | 1 | 0 | 1 |
| 11) | ਸਟਾਫ ਨਰਸਿਜ਼ | 7 | 6 | 1 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| | | | | |
|---|---|---|---|---|
| 12) | ਐਮ.ਐਲ.ਟੀ. ਗ੍ਰੇਡ-1 | 1 | 1 | 0 |
| 13) | ਐਮ.ਐਲ.ਟੀ. ਗ੍ਰੇਡ-2 | 2 | 2 | 0 |
| 14) | ਅਪਥਾਲਮਿਕ ਅਫਸਰ | 1 | 1 | 0 |
| 15) | ਰੇਡੀਓਗ੍ਰਾਫਰ | 1 | 1 | 0 |
| 16) | ਬੀ.ਈ.ਈ. | 1 | 1 | 0 |
| 17) | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਮੇਲ) | 1 | 1 | 0 |
| 18) | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਫੀਮੇਲ) | 1 | 1 | 0 |
| 19) | ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 1 | 1 | 0 |
| 20) | ਮਲਟੀਪਰਪਜ਼ ਹੈਲਥ ਵਰਕਰ (ਮੇਲ) | 1 | 1 | 0 |
| 21) | ਟਰੇਂਡ ਦਾਈ | 1 | 0 | 1 |
| 22) | ਦਰਜਾ-4 | 15 | 8 | 7 |
| 23) | ਡਰਾਈਵਰ | 2 | 1 | 1 |
| | ਕੁੱਲ | 47 | 32 | 15 |

**ਕਮਿਊਨਿਟੀ ਹੈਲਥ ਸੈਂਟਰ ਫਿਰੋਜ਼ਸ਼ਾਹ**

| ਲੜੀ ਨੰ: | ਆਸਾਮੀ ਦਾ ਨਾਮ | ਸੀ.ਐਚ.ਸੀ. ਫਿਰੋਜ਼ਸ਼ਾਹ | | |
|---|---|---|---|---|
| | | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
| 1) | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2) | ਮੈਡੀਕਲ ਅਫਸਰ (ਗਾਇਨੀ) | 1 | 1 (ਜਨਰਲ) | 0 |
| 3) | ਮੈਡੀਕਲ ਅਫਸਰ (ਪੈਡਿਐਟ੍ਰਿਕਸ) | 1 | 1 (ਜਨਰਲ) | 0 |
| 4) | ਮੈਡੀਕਲ ਅਫਸਰ (ਸਰਜਰੀ) | 1 | 1 (ਜਨਰਲ) | 0 |
| 5) | ਮੈਡੀਕਲ ਅਫਸਰ(ਮੈਡੀਸਨ) | 1 | 0 | 1 |
| 6) | ਮੈਡੀਕਲ ਅਫਸਰ (ਜਨਰਲ) | 2 | 2 | 0 |

| | | | | |
|---|---|---|---|---|
| 7) | ਮੈਡੀਕਲ ਅਫਸਰ (ਡੈਂਟਲ) | 1 | 1 | 0 |
| 8) | ਚੀਫ ਫਾਰਮਾਸਿਸਟ | 1 | 0 | 1 |
| 9) | ਸਟਾਫ ਨਰਸਿਜ਼ | 4 | 3 | 1 |
| 10) | ਐਮ.ਐਲ.ਟੀ. ਗ੍ਰੇਡ-1 | 1 | 1 | 0 |
| 11) | ਐਮ.ਐਲ.ਟੀ. ਗ੍ਰੇਡ-2 | 1 | 1 | 0 |
| 12) | ਅਪਥਾਲਮਿਕ ਅਫਸਰ | 1 | 1 | 0 |
| 13) | ਰੇਡੀਓਗ੍ਰਾਫਰ | 1 | 1 | 0 |
| 14) | ਬੀ.ਈ.ਈ. | 1 | 1 | 0 |
| 15) | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਮੇਲ) | 1 | 1 | 0 |
| 16) | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਫੀਮੇਲ) | 1 | 1 | 0 |
| 17) | ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 1 | 1 | 0 |
| 18) | ਟਰੇਂਡ ਦਾਈ | 2 | 1 | 1 |
| 19) | ਦਰਜਾ-4 | 8 | 8 | 0 |
| 20) | ਡਰਾਈਵਰ | 2 | 1 | 1 |
| | ਕੁੱਲ | 33 | 28 | 05 |

**ਰੂਰਲ ਹਸਪਤਾਲ, ਮੁਦਕੀ**

| ਲੜੀ ਨੰ: | ਆਸਾਮੀ ਦਾ ਨਾਮ | ਆਰ.ਐਚ.ਮੁਦਕੀ | | |
|---|---|---|---|---|
| | | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
| 1) | ਮੈਡੀਕਲ ਅਫਸਰ (ਜਨਰਲ) | 2 | 2 | 0 |
| 2) | ਫਾਰਮਾਸਿਸਟ | 2 | 2 | 0 |
| 3) | ਸਟਾਫ ਨਰਸਿਜ਼ | 2 | 2 | 0 |
| 4) | ਐਮ.ਐਲ.ਟੀ. ਗ੍ਰੇਡ-2 | 1 | 1 | 0 |
| 5) | ਰੇਡੀਓਗ੍ਰਾਫਰ | 1 | 1 | 0 |
| 6) | ਦਰਜਾ-4 | 12 | 5 | 7 |
| | ਕੁੱਲ | 20 | 13 | 7 |

**ਮਾਨਯੋਗ ਸਪੀਕਰ :** ਸਤਕਾਰ ਕੌਰ ਜੀ, ਕੀ ਬਾਕੀ ਕੁਝ ਪੁੱਛਣ ਵਾਲਾ ਰਿਹਾ ਹੈ ?

**ਸ਼੍ਰੀਮਤੀ ਸਤਕਾਰ ਕੌਰ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦੀ ਹਾਂ ਕਿ ਜਿਨ੍ਹਾਂ ਨੇ ਇਹ ਕਿਹਾ ਹੈ ਕਿ ਜਿਹੜੀਆਂ ਅਸਾਮੀਆਂ ਹਨ, ਉਹ ਜਲਦ ਤੋਂ ਜਲਦ ਭਰ ਦਿੱਤੀਆਂ ਜਾਣਗੀਆਂ ਪਰ ਇਹ ਗੱਲ ਸੋਚਣ ਵਾਲੀ ਹੈ ਕਿ 306 ਇੱਕ ਅਸਾਮੀਆਂ ਹਨ ਤੇ 27 ਇੱਕ ਅਸਾਮੀਆਂ ਹਨ । ਸਾਡੇ ਫਿਰੋਜ਼ਪੁਰ ਦਾ ਕੀ ਹਾਲ ਹੋਵੇਗਾ? ਜਿਹੜੀ ਫਿਰੋਜ਼ਸ਼ਾਹ ਵਾਲੀ ਡਿਸਪੈਂਸਰੀ ਹੈ ਉਸ ਦਾ ਉਥੇ ਬਹੁਤ ਹੀ ਮੰਦਾ ਹਾਲ ਹੈ, ਉਥੇ ਕੋਈ ਡਾਕਟਰ ਜਾਂਦਾ ਹੀ ਨਹੀਂ। ਉਸ ਦੀ ਬਿਲਡਿੰਗ ਹੀ ਡਿੱਗੀ ਪਈ ਹੈ, ਵੈਸੇ ਇਹ ਵੱਖਰਾ ਸਵਾਲ ਬਣਦਾ ਹੈ। ਮੈਂ ਮੰਤਰੀ ਜੀ ਨੂੰ ਇਹ ਰਿਕੁਐਸਟ ਕਰਾਂਗੀ ਕਿ ਇਹ ਮੈਨੂੰ ਟਾਈਮ ਦੱਸ ਦੇਣ ਕਿ ਕਦੋਂ ਤੱਕ ਇਹ ਅਸਾਮੀਆਂ ਭਰ ਦਿੱਤੀਆਂ ਜਾਣਗੀਆਂ?

**ਮਾਨਯੋਗ ਸਪੀਕਰ:** ਵੈਸੇ ਵੱਖਰਾ ਸਵਾਲ ਬਣਦਾ ਹੈ।

**ਮੰਤਰੀ :** ਸਰ, ਜਿਸ ਵੇਲੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਤੋਂ ਡਾਕਟਰਾਂ ਦੀ ਸਿਲੈਕਸ਼ਨ ਹੋ ਕੇ ਆ ਜਾਵੇਗੀ ਤਾਂ ਜਿਥੇ ਜਿਥੇ ਕਮੀ ਹੈ, ਉਨ੍ਹਾਂ ਨੂੰ ਅਸੀਂ ਪ੍ਰਾਇਰਿਟੀ ਤੇ ਪੂਰੀ ਕਰਾਂਗੇ। ਜਿਥੋਂ ਤੱਕ ਇਨ੍ਹਾਂ ਨੇ ਬਿਲਡਿੰਗ ਦੀ ਗੱਲ ਕੀਤੀ ਹੈ, ਮੈਂ ਉਸ ਦਾ ਪਤਾ ਕਰਵਾ ਲੈਂਦਾ ਹਾਂ ਕਿ ਉਸ ਦੀ ਕੰਡੀਸ਼ਨ ਕਿਹੋ ਜਿਹੀ ਹੈ, ਜੇਕਰ ਉਹ ਠੀਕ ਹੋਣ ਵਾਲੀ ਹੋਈ ਤਾਂ ਉਸ ਨੂੰ ਠੀਕ ਕਰਵਾ ਦਿੰਦੇ ਹਾਂ।

**Mr. Speaker:** Thank you.

**ਸ਼੍ਰੀਮਤੀ ਸਤਕਾਰ ਕੌਰ:** ਧੰਨਵਾਦ ਜੀ।

---------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 931*

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਤੁਹਾਡੇ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਠੀਕ ਹੈ ਜੀ।

----------

## ਬਲਾਕ ਨਿਹਾਲ ਸਿੰਘ ਵਾਲਾ ਦੇ ਪਿੰਡਾਂ ਵਿੱਚ ਪਖਾਨਿਆਂ ਵਾਸਤੇ ਗ੍ਰਾਂਟ

*1169. **ਸਰਦਾਰ ਮਨਜੀਤ ਸਿੰਘ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਨਿਹਾਲ ਸਿੰਘ ਵਾਲਾ ਦੇ ਪਿੰਡਾਂ ਵਿੱਚ ਪਖਾਨਿਆਂ ਵਾਸਤੇ ਕਿੰਨੇ ਪਿੰਡਾਂ ਨੂੰ ਗ੍ਰਾਂਟ ਦਿੱਤੀ ਗਈ ਅਤੇ ਲਾਭ ਪਾਤਰੀਆਂ ਦੇ ਨਾਵਾਂ ਸਮੇਤ ਉਨ੍ਹਾਂ ਦਾ ਵੇਰਵਾ ਕੀ ਹੈ?

* For Starred Question No. 931 and reply thereto, please see appendix to this Debates.

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਬਲਾਕ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਦੇ 37 ਪਿੰਡਾਂ ਵਿੱਚ 1500 ਟੁਆਇਲਟ ਬਣਾਉਣ ਲਈ 2,25,00,000/- ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਗਈ ਸੀ ਜਿਸ ਵਿਚੋਂ ਹੁਣ ਤੱਕ ਹੇਠ ਅਨੁਸਾਰ 37 ਨੰਬਰ ਪਿੰਡਾਂ ਨੂੰ 2,21,52,348/-ਰੁਪਏ ਦੀ ਰਾਸ਼ੀ ਸਬੰਧਿਤ ਜੀ.ਪੀ.ਡਬਲਯੂ.ਐਸ.ਸੀ.ਨੂੰ ਤਬਦੀਲ ਕੀਤੀ ਜਾ ਚੁੱਕੀ ਹੈ:-

ਬਲਾਕ ਨਿਹਾਲ ਸਿੰਘ ਵਾਲਾ ਦੇ ਪਿੰਡਾਂ ਵਿਚ ਪਖਾਨਿਆਂ ਵਾਸਤੇ ਗ੍ਰਾਂਟ

| ਲੜੀ ਨੰ: | ਪਿੰਡ ਦਾ ਨਾਮ | ਟੁਆਇਲਟਸ ਦੀ ਗਿਣਤੀ | ਜਿੰਨੀ ਗ੍ਰਾਂਟ ਜਾਰੀ ਕੀਤੀ ਗਈ ਹੈ (ਰਕਮ ਰੁ: ਵਿਚ) |
|---|---|---|---|
| 1 | ਬੱਧਨੀ ਖੁਰਦ | 25 | 374149 |
| 2 | ਬਾਰੇ ਵਾਲਾ | 3 | 45000 |
| 3 | ਬੋਡੇ | 19 | 284400 |
| 4 | ਭਾਗੀ ਕੇ | 75 | 1125000 |
| 5 | ਬਿਲਾਸਪੁਰ | 15 | 225000 |
| 6 | ਬਿਲਾਸਪੁਰ ਲਹਿੰਦਾ | 32 | 385000 |
| 7 | ਬੀਰ ਬੱਧਨੀ | 12 | 180000 |
| 8 | ਬੀਰ ਰਾਉਕਾ | 4 | 60000 |
| 9 | ਬੁਰਜ ਦੁਨਾ | 25 | 375000 |
| 10 | ਬੁਰਜ ਹਮੀਰਾ | 42 | 630000 |
| 11 | ਧਰਮਕੋਟ ਰਣਸੀਹ | 7 | 100000 |
| 12 | ਦੀਦਾਰੇ ਵਾਲਾ | 13 | 195000 |
| 13 | ਦੀਨਾ | 26 | 300000 |
| 14 | ਗਾਜੀਆਣਾ | 41 | 645000 |
| 15 | ਹਿੰਮਤਪੁਰਾ | 153 | 2220000 |
| 16 | ਖਾਈ | 69 | 1035000 |
| 17 | ਖੋਟੇ | 101 | 1500000 |
| 18 | ਕਿਸ਼ਨ ਗੜ੍ਹ | 70 | 1125000 |
| 19 | ਕੁੱਸਾ | 17 | 253858 |
| 20 | ਲੋਹਾਰਾ | 58 | 855000 |
| 21 | ਲੋਪੋ | 41 | 615000 |
| 22 | ਮਾਛੀ ਕੇ | 18 | 255000 |
| 23 | ਨਵਾ ਮਾਛੀ ਕੇ | 4 | 60000 |
| 24 | ਮਧੇ ਕੇ | 32 | 495000 |
| 25 | ਮੱਲੇਆਣਾ | 19 | 285000 |
| 26 | ਮੀਨੀਆ | 24 | 375000 |
| 27 | ਪੱਤੋ ਦੀਦਾਰ ਸਿੰਘ | 5 | 75000 |
| 28 | ਪੱਤੋ ਹੀਰਾ ਸਿੰਘ | 61 | 745000 |
| 29 | ਪੱਤੋ ਜਵਾਹਰ ਸਿੰਘ | 14 | 210000 |

[ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ]

| | | | |
|---|---|---|---|
| 30 | ਰਾਮਾ | 17 | 254941 |
| 31 | ਰਣੀਆਂ | 143 | 2100000 |
| 32 | ਰਣਸੀਹ ਕਲਾਂ | 14 | 255000 |
| 33 | ਰਣਸੀਹ ਖੁਰਦ | 09 | 120000 |
| 34 | ਰਾਉਕੇ ਕਲਾ | 36 | 765000 |
| 35 | ਰੌਤਾ | 154 | 2100000 |
| 36 | ਸੈਦੋ ਕੇ | 70 | 1050000 |
| 37 | ਤਖਤੂਪੁਰਾ | 32 | 480000 |
| | ਕੁੱਲ ਪਿੰਡ | 1500 | 2,21,52,348 |

ਇਸ ਤੋਂ ਇਲਾਵਾ ਪਖਾਨਿਆਂ ਹਿੱਤ ਬਕਾਇਆ ਰਾਸ਼ੀ 3,47,652 ਰੁਪਏ ਮਿਤੀ 15-4-2018 ਤੱਕ ਲਾਭਪਾਤਰੀਆਂ ਨੂੰ ਤਬਦੀਲ ਕਰ ਦਿੱਤੀ ਜਾਵੇਗੀ। ਉਪਰੋਕਤ ਅਨੁਸਾਰ ਪਖਾਨਿਆਂ ਹਿੱਤ ਲਾਭਪਾਤਰੀਆਂ ਦੇ ਨਾਵਾਂ ਦੀ ਸੂਚੀ ਅੰਤਿਕਾ-ੳ** ਅਨੁਸਾਰ ਹੈ।

ਇਸ ਦਾ ਤਕਰੀਬਨ ਸਾਰਾ ਪੈਸਾ ਰਿਲੀਜ਼ ਕਰ ਦਿੱਤਾ ਗਿਆ ਹੈ, ਕੋਈ ਤਿੰਨ ਕੁ ਲੱਖ ਰਹਿ ਗਿਆ ਹੈ ਉਹ ਵੀ ਛੇਤੀ ਕਰ ਦਿਆਂਗੇ। ਟੁਆਇਲਟਸ ਬਣ ਰਹੀਆਂ ਹਨ । ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਦੋ ਤਿੰਨ ਮਹੀਨੇ ਤੱਕ ਤੁਹਾਡੇ ਹਲਕੇ ਦੀਆਂ ਸਾਰੀਆਂ ਟੁਆਇਲਟਸ ਬਣ ਜਾਣਗੀਆਂ।

**ਮਾਨਯੋਗ ਸਪੀਕਰ:** ਮਨਜੀਤ ਸਿੰਘ ਜੀ, ਦੋ-ਤਿੰਨ ਮਹੀਨੇ ਵਿਚ ਸਾਰੀਆਂ ਬਣ ਜਾਣਗੀਆਂ।

**ਸਰਦਾਰ ਮਨਜੀਤ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਬਹੁਤ ਸਾਰੇ ਲਾਭਪਾਤਰੀ ਜਿਨ੍ਹਾਂ ਦੇ ਨਾਂ ਵੀ ਨਹੀਂ ਲਏ ਗਏ ਤੇ ਇਹ ਜਿਹੜੇ ਸੈਂਕੜੇ ਦੀ ਗਿਣਤੀ ਵਿਚ ਹਨ ਕੀ ਉਨ੍ਹਾਂ ਨੂੰ ਇਸ ਸਕੀਮ ਦਾ ਲਾਭ ਮਿਲਣ ਦਾ ਅਸਾਰ ਹੈ ਜਾਂ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਇਹ ਸਾਡੀ ਸਕੀਮ ਪੂਰੀ ਹੋ ਜਾਵੇਗੀ ਤਾਂ ਫਿਰ ਅਸੀਂ ਸੋਚਾਂਗੇ ਕਿ ਅਖਬਾਰ ਵਿਚ ਇਸ਼ਤਿਹਾਰ ਦੇਈਏ ਕਿ ਜਿਹੜੇ ਗਰੀਬ ਲੋਕ ਰਹਿ ਗਏ ਹਨ ਜਿਨ੍ਹਾਂ ਦੇ ਘਰ ਟੁਆਇਲਟ ਨਹੀਂ ਬਣੀ, ਉਹ ਆਪਣਾ ਨਾਂ ਸਾਡੇ ਐਕਸੀਅਨ, ਬੀ.ਡੀ.ਓ., ਜਾਂ ਜੇ.ਈ. ਨੂੰ ਦੇਣਗੇ। ਇਸ ਬਾਰੇ ਸਰਵੇ ਕਰਕੇ ਉਨ੍ਹਾਂ ਦੇ ਵੀ ਬਣਾਵਾਂਗੇ।

**ਸਰਦਾਰ ਮਨਜੀਤ ਸਿੰਘ :** ਸਰ, ਮੇਰੀ ਬੇਨਤੀ ਹੈ ਅਤੇ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਲੋਕਾਂ ਦੀ ਮੈਂ ਗੱਲ ਕਰ ਰਿਹਾ ਹਾਂ ਜਾਂ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਉਹ ਲੋਕ ਅਖਬਾਰ ਨਹੀਂ ਪੜਦੇ, ਉਹ ਅਖਬਾਰ ਤੋਂ ਵਾਂਝੇ ਹਨ। ਉਨ੍ਹਾਂ ਲਈ ਪਹੁੰਚਣ ਲਈ ਕੋਈ ਹੋਰ ਕ੍ਰਾਈਟੇਰੀਆ ਹੋਵੇ।

** Placed in the Revisor Branch.

**ਮਾਨਯੋਗ ਸਪੀਕਰ :** ਅਖਬਾਰ ਤੋਂ ਬਿਨਾਂ ਵੀ ਕੋਈ ਉਪਰਾਲਾ ਕਰ ਲਿਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਜਾਂ ਚੰਗਾ ਮੈਂਬਰ, ਸਿਆਣਾ ਮੈਂਬਰ ਜੋ ਸੁਜੈਸ਼ਨ ਦੇਵੇਗਾ, ਅਸੀਂ ਉਹ ਵੀ ਲਾਗੂ ਕਰ ਦਿਆਂਗੇ।

**ਮਾਨਯੋਗ ਸਪੀਕਰ :** ਤੁਸੀਂ ਸੁਝਾਅ ਦੇ ਦਿਉ, ਲਾਗੂ ਕਰ ਦੇਣਗੇ।

**ਸਰਦਾਰ ਮਨਜੀਤ ਸਿੰਘ :** ਸਰ, ਮੈਂ ਰਿਕੁਐਸਟ ਕਰਦਾ ਹਾਂ ਕਿ ਇਹ ਹਲਕੇ ਦੇ ਐਮ.ਐਲ.ਏ., ਨੂੰ ਸੂਚਿਤ ਕਰ ਦੇਣ ।

**ਮਾਨਯੋਗ ਸਪੀਕਰ :** ਚਲੋ, ਨੈਕਸਟ ਸਵਾਲ।

----------

## ਪਿੰਡ ਭਨੌਰੀ ਪਟਿਆਲਾ ਵਿਖੇ ਉਸਾਰੇ ਜਾ ਰਹੇ ਸਟੱਡੀ ਸੈਂਟਰ ਦਾ ਕੰਮ ਮੁੜ ਸ਼ੁਰੂ ਕਰਨਾ

*887. **ਸਰਦਾਰ ਰਾਜਿੰਦਰ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਪਿੰਡ ਭਨੌਰੀ (ਪਟਿਆਲਾ) ਵਿਖੇ ਸਰਕਾਰੀ ਮਹਿੰਦਰਾ ਕਾਲਜ ਪਟਿਆਲਾ ਦੁਆਰਾ ਉਸਾਰੇ ਜਾ ਰਹੇ ਸਟੱਡੀ ਸੈਂਟਰ ਦਾ ਕੰਮ ਰੁਕਿਆ ਪਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ;

(ਅ) ਕੀ ਉਪਰੋਕਤ ਸਟੱਡੀ ਸੈਂਟਰ ਦੀ ਉਸਾਰੀ ਸਰਕਾਰ ਦੁਆਰਾ ਮੁੜ ਸ਼ੁਰੂ ਕੀਤੀ ਜਾਵੇਗੀ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਹਾਂ ਜੀ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਯੂ.ਜੀ.ਸੀ. ਦੇ ਨਿਰਧਾਰਤ ਨਿਯਮਾਂ ਅਨੁਸਾਰ ਕੈਂਪਸ ਤੋਂ ਬਾਹਰ ਸਟੱਡੀ ਸੈਂਟਰ ਸਥਾਪਿਤ ਨਹੀਂ ਕੀਤਾ ਜਾ ਸਕਦਾ।

(ਅ) ਨਹੀਂ ਜੀ।

**ਸਰਦਾਰ ਰਾਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਟੱਡੀ ਸੈਂਟਰ ਭਾਨਰਾ ਦੀ ਜਿਹੜੀ ਪ੍ਰਵਾਨਗੀ ਹੈ ਉਹ ਇਸ ਤੋਂ ਪਹਿਲਾਂ ਫਰਵਰੀ, 2016 ਵਿਚ ਹੋ ਚੁੱਕੀ ਹੈ । ਇਸ ਤੋਂ ਅੱਗੇ ਨਵੰਬਰ, 2016 ਵਿਚ ਪੰਜ ਕਰੋੜ ਰੁਪਿਆ ਇਸ ਨੂੰ ਦੇਣ ਵਾਸਤੇ ਵੀ ਇਸ ਦੀ ਵੀ ਪ੍ਰਵਾਨਗੀ ਹੋ ਚੁੱਕੀ ਹੈ, ਇਸ ਤੋਂ ਅੱਗੇ ਗ੍ਰਾਮ ਪੰਚਾਇਤ, ਭਾਨਰੀ ਇਸ ਕਾਲਜ ਵਾਸਤੇ 8 ਏਕੜ ਜ਼ਮੀਨ ਦੇ ਚੁੱਕੀ ਹੈ, ਇਸ ਤੋਂ ਅੱਗੇ ਮਿਤੀ 16.3.2017 ਵਿਚ ਇਸ ਦੇ ਟੈਂਡਰ ਹੋ ਚੁੱਕੇ ਹਨ । ਜਿਹੜਾ ਠੇਕੇਦਾਰ ਦਵਿੰਦਰ ਸਿੰਘ ਹੈ ਉਸ ਨੂੰ ਟੈਂਡਰ ਦਿੱਤਾ ਗਿਆ ਹੈ, ਉਸ ਤੋਂ ਬਾਅਦ ਉਸ ਨੇ ਇਸ ਕਾਲਜ ਦਾ ਜਿਹੜਾ ਸਟੱਡੀ ਸੈਂਟਰ ਹੈ, ਉਸ ਦੀ ਕੰਸਟ੍ਰਕਸ਼ਨ ਸ਼ੁਰੂ ਕਰ ਦਿੱਤੀ ਹੈ । ਉਥੇ ਆਲਰੇਡੀ 60-70 ਲੱਖ ਰੁਪਿਆ ਲੱਗ ਚੁਕਿਆ ਹੈ । ਹੁਣ ਮੈਨੂੰ ਇਹ ਸਮਝ ਨਹੀਂ ਆ ਰਿਹਾ ਕਿ ਆਪਾਂ ਇਸ ਸਟੱਡੀ ਸੈਂਟਰ ਬਣਾਉਣ ਲਈ ਨਾਂਹ ਕਿਵੇਂ ਕਰ ਸਕਦੇ ਹਾਂ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਹ ਗੱਲ ਠੀਕ ਹੈ ਕਿ ਪੰਜ ਕਰੋੜ ਰੁਪਏ ਦਾ ਟੈਂਡਰ ਜਾਰੀ ਹੋਇਆ ਸੀ । ਇਹ ਕੰਮ ਮਿਤੀ 16.3.2017 ਨੂੰ ਪੀ.ਡਬਲਯੂ.ਡੀ. ਨੂੰ ਅਲਾਟ ਕਰ ਦਿੱਤਾ ਗਿਆ ਸੀ ਕਿਉਂਕਿ ਕਾਲਜ ਵੱਲੋਂ ਪੀ.ਡਬਲਯੂ.ਡੀ. ਨੂੰ ਕੋਈ ਅਦਾਇਗੀ ਨਹੀਂ ਕੀਤੀ ਗਈ । ਇਸ ਲਈ ਇਹ ਕੰਮ ਬੰਦ ਕਰ ਦਿੱਤਾ ਗਿਆ। ਯੂ.ਜੀ.ਸੀ.ਨੂੰ ਲੈਟਰ ਰਾਹੀਂ ਪੰਜਾਬੀ ਯੂਨੀਵਰਸਿਟੀ ਵਲੋਂ ਆਪਣੇ ਪੱਤਰ ਨੰ: 170-75 ਮਿਤੀ 10.6.2016 ਨੂੰ ਕਾਲਜ ਨੂੰ ਸੂਚਿਤ ਕੀਤਾ ਗਿਆ ਕਿ ਕਾਲਜ ਵਲੋਂ ਇਹ ਸਟੱਡੀ ਸੈਂਟਰ ਨਹੀਂ ਚਲਾਇਆ ਜਾ ਸਕਦਾ ਜਿਸ ਲਈ ਇਸ ਸੈਂਟਰ ਦੀ ਦੁਬਾਰਾ ਉਸਾਰੀ ਕਰਨ ਦੀ ਲੋੜ ਨਹੀਂ ਹੈ। ਯੂ.ਜੀ.ਸੀ. ਦੀਆਂ ਗਾਈਡਲਾਈਨਜ਼ ਵੀ ਮੇਰੇ ਕੋਲ ਹਨ, ਜੇਕਰ ਇਜਾਜ਼ਤ ਹੋਵੇ ਤਾਂ ਮੈਂ ਪੜ੍ਹ ਦਿੰਦੀ ਹਾਂ - No subletting of study centres should be allowed and any such centre opened by any University/institution would be violation of the UGC norms. ਸੋ ਇਸ ਕਰਕੇ ਇਹ ਨਹੀਂ ਬਣਾਇਆ ਜਾ ਸਕਦਾ।

**ਮਾਨਯੋਗ ਸਪੀਕਰ** : ਇੰਨੇ ਵਿੱਚ ਕਵਰ ਹੋ ਗਿਆ ਹੈ।

**ਸਰਦਾਰ ਰਾਜਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇੰਨਾ ਵੱਡਾ ਹੇਰ-ਫੇਰ ਉਥੇ ਹੋਇਆ ਹੈ, ਕੀ ਇਸ ਵਾਸਤੇ ਡਿਪਾਰਟਮੈਂਟ ਨੇ ਬੰਦਿਆਂ ਦੀ ਰਿਸਪਾਂਸੇਬਿਲਟੀ ਫਿਕਸ ਕੀਤੀ ਹੈ? ਇਸ ਤੋਂ ਇਲਾਵਾ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ 20-25 ਪਿੰਡਾਂ ਦੀ ਬਹੁਤ ਵੱਡੀ ਉਮੀਦ ਇਸ ਸਟੱਡੀ ਸੈਂਟਰ ਨਾਲ ਬਣੀ ਹੋਈ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਇਸ ਵਾਸਤੇ ਜ਼ਰੂਰ ਧਿਆਨ ਦਿੱਤਾ ਜਾਵੇ । ਮੈਂ ਤਾਂ ਕਹਾਂਗਾ ਕਿ ਜ਼ਰੂਰ ਹੀ ਇਹ ਸਟੱਡੀ ਸੈਂਟਰ ਇੱਥੇ ਬਣਨਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਰਿਕੁਐਸਟ ਕੀਤੀ ਹੈ ਕਿ ਬਣਨਾ ਚਾਹੀਦਾ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕੀ ਹਾਂ ਕਿ ਯੂ.ਜੀ.ਸੀ. ਦੀਆਂ ਗਾਈਡਲਾਈਨਜ਼ ਮੁਤਾਬਿਕ ਇਹ ਨਹੀਂ ਬਣ ਸਕਦਾ ਲੇਕਿਨ ਫੇਰ ਵੀ ਅਗਰ ਇੱਥੇ ਕੋਈ ਪੈਸੇ ਦਾ ਹੇਰ-ਫੇਰ ਹੋਇਆ ਹੈ ਤਾਂ ਉਸ ਬਾਰੇ ਇਨਕੁਆਇਰੀ ਅਸੀਂ ਜ਼ਰੂਰ ਮਾਰਕ ਕਰ ਦੇਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੇ ਜਿਹੜੇ ਸਵਾਲ ਦੀ ਐਕਸਟੈਂਸ਼ਨ ਆਈ ਹੈ, ਇਹ ਜਵਾਬ ਕੱਲ੍ਹ ਤੱਕ ਮਿਲ ਜਾਵੇਗਾ ਜਾਂ ਫੇਰ ਪਰਮਾਨੈਂਟ ਐਕਸਟੈਂਸ਼ਨ ਹੈ?

**ਮਾਨਯੋਗ ਸਪੀਕਰ** : ਇਹ ਡਿਪੈਂਡ ਕਰਦਾ ਹੈ ਕਿ ਜਵਾਬ ਆਉਂਦਾ ਹੈ ਕਿ ਨਹੀਂ। ਇਹ in writing ਆਉਣਾ ਹੁੰਦਾ ਹੈ।

**Sardar Sukhpal Singh Khaira :** It is an important point because it has been stopped since 2004. I shall be grateful if you could get it ready by tomorrow, if it is possible.

**ਮਾਨਯੋਗ ਸਪੀਕਰ** : ਬੈਠੋ ਜੀ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਬਜਟ ਸੈਸ਼ਨ ਵਿੱਚ ਸਾਡਾ ਤਮਾਮ ਸੈਕਟ੍ਰੀਏਟ ਬਜਟ ਦੀਆਂ ਤਿਆਰੀਆਂ ਦੇ ਕੰਮ ਵਿੱਚ ਲੱਗਾ ਹੁੰਦਾ ਹੈ ਜਿਸ ਕਾਰਨ ਜਵਾਬ ਲੇਟ ਹੋ ਜਾਂਦਾ ਹੈ ਪਰ ਜਵਾਬ ਜ਼ਰੂਰ ਮਿਲੇਗਾ but I can't assure ਕਿ ਕੱਲ੍ਹ ਸਵੇਰ ਤੱਕ ਮਿਲ ਜਾਵੇਗਾ but it will be given.

--------

## ਸੜਕ ਤੋਂ ਨਜਾਇਜ਼ ਕਬਜ਼ੇ ਹਟਾਉਣਾ

*1380. **ਸ਼੍ਰੀ ਪਵਨ ਕੁਮਾਰ ਆਦੀਆ** : ਕੀ ਲੋਕ ਨਿਰਮਾਣ (ਭ ਤ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਖੁਰਦਪੁਰ (ਆਦਮਪੁਰ) ਜ਼ਿਲ੍ਹਾ ਜਲੰਧਰ ਤੋਂ ਪੰਡੋਰੀ ਨਿੱਝਰਾਂ ਅਤੇ ਸਾਰੋਬਾਦ ਰਾਹੀਂ ਸ਼ਾਮ ਚੁਰਾਸੀ ਨੂੰ ਜਾਂਦੀ ਹੋਈ 60 ਫੁੱਟ ਚੌੜੀ ਸੜਕ ਤੇ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਵੱਲੋਂ ਇਸ ਸੜਕ ਤੇ ਕੀਤੇ ਨਜਾਇਜ਼ ਕਬਜ਼ੇ ਕਦੋਂ ਤੱਕ ਹਟਾ ਦਿੱਤੇ ਜਾਣਗੇ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** ਸ਼੍ਰੀਮਾਨ ਜੀ, ਹਾਂ ਜੀ, ਇਹ ਠੀਕ ਹੈ ਕਿ ਪਿੰਡ ਖੁਰਦਪੁਰ (ਆਦਮਪੁਰ) ਜ਼ਿਲ੍ਹਾ ਜਲੰਧਰ ਤੋਂ ਪੰਡੋਰੀ ਨਿੱਝਰਾਂ ਅਤੇ ਸਾਰੋਬਾਦ ਰਾਹੀਂ ਸ਼ਾਮ ਚੁਰਾਸੀ (ਹੁਸ਼ਿਆਰਪੁਰ) ਨੂੰ ਜਾਂਦੀ ਸੜਕ ਉਤੇ, ਸ਼ਾਮ ਚੁਰਾਸੀ ਨਗਰ ਪ੍ਰੀਸ਼ਦ ਅਧੀਨ ਪੈਂਦੀ ਸੜਕ ਵਿੱਚ ਕੁਝ ਨਜਾਇਜ਼ ਕਬਜ਼ੇ ਹਨ ਜਿਨ੍ਹਾਂ ਨੂੰ ਹਟਾਉਣ ਲਈ ਮਾਲ ਵਿਭਾਗ ਤੋਂ ਨਿਸ਼ਾਨਦੇਹੀ ਲੈਣ ਉਪਰੰਤ ਅਗਲੇਰੀ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ਬਾਕੀ ਰਹਿੰਦੀ ਸੜਕ ਦੇ ਕਿਸੇ ਵੀ ਹਿੱਸੇ ਵਿੱਚ ਕੋਈ ਵੀ ਨਜਾਇਜ਼ ਕਬਜ਼ਾ ਨਹੀਂ ਹੈ। ਇਸ ਸਬੰਧੀ ਫੀਲਡ ਅਧਿਕਾਰੀਆਂ ਨੂੰ ਨਿਰਦੇਸ਼ ਦੇ ਦਿੱਤੇ ਗਏ ਹਨ ਕਿ ਨਜਾਇਜ਼ ਕਬਜ਼ਿਆਂ ਨੂੰ ਪਹਿਲ ਦੇ ਅਧਾਰ ਤੇ ਹਟਾਇਆ ਜਾਵੇ।

**ਸ਼੍ਰੀ ਪਵਨ ਕੁਮਾਰ ਆਦੀਆ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਗੱਲ ਮੰਤਰੀ ਸਾਹਿਬਾ ਤੋਂ ਪੁੱਛਣੀ ਚਾਹੁੰਦਾ ਹਾਂ ਕਿ ਇਹ ਕਬਜ਼ੇ ਹਟਾਏ ਜਾਣ ਦੀ ਕੋਈ ਤਰੀਕ ਨਿਸ਼ਚਿਤ ਕਰ ਦਿੱਤੀ ਜਾਵੇ ਤਾਂ ਬਹੁਤ ਮਿਹਰਬਾਨੀ ਹੋਵੇਗੀ ਕਿਉਂਕਿ ਇਹ ਸੜਕ 60 ਫੁੱਟ ਚੌੜੀ ਹੈ ਪਰੰਤੂ at present ਇਹ 22 ਕੁ ਫੁੱਟ ਚੌੜੀ ਰਹਿ ਗਈ ਹੈ। ਜਿਥੋਂ ਇਹ ਸੜਕ ਸਟਾਰਟ ਹੁੰਦੀ ਹੈ, ਪਿੰਡ ਖੁਰਦਪੁਰ ਤੋਂ ਨਿੱਝਰਾਂ ਤੋਂ ਇਹ ਸੜਕ ਆਉਂਦੀ ਹੋਈ ਸ਼ਾਮਚੁਰਾਸੀ ਨੂੰ ਆਉਂਦੀ ਹੈ, ਇਹ ਸੜਕ ਪੂਰੀ ਤਰ੍ਹਾਂ ਕਲੀਅਰ ਕਰਵਾ ਦਿੱਤੀ ਜਾਵੇ ਤਾਂ ਬੜੀ ਮਿਹਰਬਾਨੀ ਹੋਵੇਗੀ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੇ ਕਬਜ਼ੇ ਹੁੰਦੇ ਹਨ, ਇਹ ਪ੍ਰੋਸੀਜਰ ਦੇ ਤਹਿਤ ਹੀ ਹਟਾਏ ਜਾਂਦੇ ਹਨ ਅਤੇ ਇਨ੍ਹਾਂ ਵਾਸਤੇ ਥੋੜ੍ਹਾ ਜਿਹਾ ਟਾਈਮ ਲੱਗ ਸਕਦਾ ਹੈ।

---------

## ਸਰਕਾਰੀ ਹਸਪਤਾਲ, ਪੁਰਾਣਾ ਰਾਜਪੁਰਾ ਵਿੱਚ ਆਧੁਨਿਕ ਸੁਵਿਧਾਵਾਂ ਉਪਲਬਧ ਕਰਵਾਉਣਾ

*1067. **ਸਰਦਾਰ ਹਰਦਿਆਲ ਸਿੰਘ ਕੰਬੋਜ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ–

(ੳ) ਕੀ ਸਾਲ 2001 ਵਿਚ ਪੁਰਾਣਾ ਰਾਜਪੁਰਾ ਵਿਖੇ ਨੈਸ਼ਨਲ ਹਾਈਵੇਅ ਦੇ ਨਜ਼ਦੀਕ ਸਰਕਾਰੀ ਡਿਸਪੈਂਸਰੀ ਨੂੰ ਅਪਗਰੇਡ ਕਰਕੇ 30 ਬਿਸਤਰਿਆਂ ਵਾਲਾ ਹਸਪਤਾਲ ਬਣਾਇਆ ਗਿਆ ਸੀ;

(ਅ) ਜੇਕਰ ਅਜਿਹਾ ਹੋਵੇ ਤਾਂ ਕੀ ਹੁਣ ਪਬਲਿਕ ਨੂੰ ਇਸ ਵਿਚ ਸਾਰੀਆਂ ਆਧੁਨਿਕ ਸੁਵਿਧਾਵਾਂ ਮਿਲ ਰਹੀਆਂ ਹਨ; ਜੇਕਰ ਨਹੀਂ ਤਾਂ ਪਬਲਿਕ ਨੂੰ ਕਦੋਂ ਤੱਕ ਸਾਰੀਆਂ ਆਧੁਨਿਕ ਸੁਵਿਧਾਵਾਂ ਮੁਹੱਈਆ ਕਰਵਾ ਦਿੱਤੀਆਂ ਜਾਣਗੀਆਂ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, (ੳ) ਸਾਲ 2001 ਵਿਚ ਨੈਸ਼ਨਲ ਹਾਈਵੇਅ ਦੇ ਨਜ਼ਦੀਕ ਸਰਕਾਰੀ ਸਿਵਲ ਡਿਸਪੈਂਸਰੀ ਰਾਜਪੁਰਾ ਨੂੰ ਅਪਗ੍ਰੇਡ ਕਰਕੇ 30 ਬਿਸਤਰਿਆਂ ਵਾਲਾ ਹਸਪਤਾਲ ਬਣਾਇਆ ਗਿਆ ਸੀ।

(ਅ) ਸਰਕਾਰੀ ਸਿਵਲ ਡਿਸਪੈਂਸਰੀ ਰਾਜਪੁਰਾ ਨੂੰ ਅਪਗ੍ਰੇਡ ਕਰਕੇ 30 ਬਿਸਤਰਿਆਂ ਦਾ ਹਸਪਤਾਲ ਬਣਾਇਆ ਗਿਆ ਸੀ । ਇਸ ਬਿਲਡਿੰਗ ਦੇ ਇਕ ਹਿੱਸੇ ਵਿਚ ਅਰਬਨ ਪ੍ਰਾਇਮਰੀ ਹੈਲਥ ਸੈਂਟਰ ਅਤੇ ਇਕ ਹਿੱਸੇ ਵਿਚ ਸਿਵਲ ਡਿਸਪੈਂਸਰੀ ਚੱਲ ਰਹੀ ਹੈ, ਨਾਲ ਹੀ ਇਸ ਦੇ ਨੇੜੇ ਸਿਵਲ ਹਸਪਤਾਲ ਰਾਜਪੁਰਾ (24X7) ਅਤੇ ਪ੍ਰਾਇਮਰੀ ਹੈਲਥ ਸੈਂਟਰ ਕਾਲੋਮਾਜਰਾ ਚੱਲ ਰਿਹਾ ਹੈ। ਜਿਸ ਦੀ ਦੂਰੀ ਸਬੰਧਤ ਸੰਸਥਾ ਤੋ ਕ੍ਰਮਵਾਰ 2-3 ਕਿਲੋਮੀਟਰ ਹੈ। ਇਸ ਸਮੇਂ ਸਬੰਧਤ ਸੰਸਥਾ ਅਧੀਨ ਮੈਡੀਕਲ ਅਫਸਰ-1, ਫਾਰਮਾਸਿਸਟ-1, ਵਾਰਡ ਅਟੈਂਡੈਂਟ-2 ਕੰਮ ਕਰ ਰਹੇ ਹਨ। ਇਸ ਤੋਂ ਇਲਾਵਾ ਸਿਵਲ ਡਿਸਪੈਂਸਰੀ ਰਾਜਪੁਰਾ ਦੇ ਅਧੀਨ ਐਂਟੀ ਲਾਰਵਾ ਸਕੀਮ ਰਾਜਪੁਰਾ ਚਲ ਰਹੀ ਹੈ, ਜਿਸ ਵਿਚ ਮਲਟੀਪਰਪਜ਼ ਸੁਪਰਵਾਈਜ਼ਰ-1(ਮੇਲ), ਇੰਨਸੈਕਟ ਕੁਲੈਕਟਰ-1, ਮਲਟੀਪਰਪਜ਼ ਹੈਲਥ ਵਰਕਰ-1 (ਮੇਲ) ਅਤੇ ਫੀਲਡ ਵਰਕਰ-8 ਕੰਮ ਕਰ ਰਹੇ ਹਨ। ਇਨ੍ਹਾਂ ਸੰਸਥਾਵਾਂ ਵਲੋਂ ਪਬਲਿਕ ਨੂੰ ਸਾਰੀਆਂ ਸਿਹਤ ਸਹੂਲਤਾਂ ਪ੍ਰਦਾਨ ਕੀਤੀਆਂ ਜਾ ਰਹੀਆਂ ਹਨ ਜੀ।

ਇਸ ਤੋਂ ਇਲਾਵਾ ਸਰਕਾਰੀ ਸਿਵਲ ਡਿਸਪੈਂਸਰੀ ਰਾਜਪੁਰਾ ਤੋਂ ਸਿਵਲ ਹਸਪਤਾਲ ਰਾਜਪੁਰਾ 1-1.5 ਕਿਲੋਮੀਟਰ ਦੂਰੀ ਤੇ ਸਥਿਤ ਹੈ ਜੋ ਕਿ 100 ਬਿਸਤਰਿਆਂ ਦਾ ਹਸਪਤਾਲ ਹੈ ਜਿੱਥੇ ਮਰੀਜ਼ਾਂ ਨੂੰ ਆਧੁਨਿਕ ਸਿਹਤ ਸਹੂਲਤਾਂ ਪ੍ਰਦਾਨ ਕੀਤੀਆਂ ਜਾ ਰਹੀਆਂ ਹਨ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2001 ਵਿੱਚ ਇਹ 30 ਬਿਸਤਰਿਆਂ ਦਾ ਹਸਪਤਾਲ ਬਣ ਚੁੱਕਿਆ ਸੀ। ਰਾਜਪੁਰਾ ਨੈਸ਼ਨਲ ਹਾਈਵੇਅ ਤੇ ਪੰਜਾਬ ਦਾ ਇਹ ਪਹਿਲਾ ਸ਼ਹਿਰ ਹੈ। ਉਥੇ ਦੁਰਘਟਨਾਵਾਂ ਅਤੇ ਐਕਸੀਡੈਂਟਸ ਵਾਪਰਦੇ ਰਹਿੰਦੇ ਹਨ। ਰਾਜਪੁਰਾ ਇਕ ਵੱਡਾ ਸ਼ਹਿਰ ਹੈ ਜਿਹੜਾ ਕਿ ਦੋ ਪਾਰਟਸ ਵਿਚ ਡਿਵਾਈਡਡ ਹੈ। One part is Rajpura Town and one is Old Rajpura. ਇਹ ਪੁਰਾਣਾ ਵਸਿਆ ਹੋਇਆ ਸ਼ਹਿਰ ਹੈ। ਕੁਝ ਸੋਚ-ਸਮਝ ਕੇ ਹੀ ਉਥੇ ਇਹ 30 ਬਿਸਤਰਿਆਂ ਦਾ ਹਸਪਤਾਲ ਬਣਾਇਆ ਗਿਆ ਸੀ। ਮੇਰੀ ਬੇਨਤੀ ਹੈ ਕਿ ਉਸ ਹਸਪਤਾਲ ਨੂੰ ਚਲਦਾ ਰੱਖਿਆ ਜਾਵੇ। ਡਿਸਪੈਂਸਰੀਆਂ ਤਾਂ ਪਿੰਡਾਂ ਵਿਚ ਵੀ ਹਨ ਅਤੇ ਹੋਰ ਥਾਵਾਂ ਤੇ ਵੀ ਹਨ। ਜੇ ਇੰਨੀ

ਵੱਡੀ ਬਿਲਡਿੰਗ ਬਣੀ ਹੋਈ ਹੈ, ਉਸ ਦਾ ਕੋਈ ਲਾਹਾ ਨਹੀਂ ਲਿਆ ਜਾ ਰਿਹਾ। ਸਾਨੂੰ ਉਸ ਬਿਲਡਿੰਗ ਦੀ ਵਰਤੋਂ ਕਰਨੀ ਚਾਹੀਦੀ ਹੈ ਅਤੇ ਉਥੇ ਪੂਰਾ ਸਟਾਫ ਭੇਜਿਆ ਜਾਵੇ। ਪੂਰਾ ਸਟਾਫ ਦੇ ਕੇ ਹਸਪਤਾਲ ਨੂੰ ਚਾਲੂ ਰੱਖਿਆ ਜਾਵੇ। ਉਥੇ ਰੋਜ਼ ਐਕਸੀਡੈਂਟਸ ਹੁੰਦੇ ਹਨ। ਜਿਥੋਂ ਤੱਕ ਦੂਜੇ ਹਸਪਤਾਲ ਦੀ ਗੱਲ ਹੈ, ਠੀਕ ਹੈ ਕਿ ਉਹ ਚਲਦਾ ਹੈ। ਉਸ ਦੇ ਵਿਚ ਅਸੀਂ ਬੜੀ ਮਿਹਨਤ ਕੀਤੀ ਹੈ। ਮੈਂ ਇਕ ਕਰੋੜ ਰੁਪਿਆ ਆਪਣੇ ਦੋਸਤਾਂ ਮਿੱਤਰਾਂ ਤੋਂ ਫੜ ਕੇ ਉਥੇ ਲਗਾਇਆ ਹੈ। ਮੈਨੂੰ ਇਹ ਗੱਲ ਸਦਨ ਨੂੰ ਦੱਸਣ ਵਿਚ ਖੁਸ਼ੀ ਹੈ ਕਿ ਪੂਰੇ ਪੰਜਾਬ ਹੀ ਨਹੀਂ ਸਗੋਂ ਭਾਰਤ ਵਿਚੋਂ ਪਹਿਲੇ ਨੰਬਰ ਤੇ ਉਹ ਰਾਜਪੁਰੇ ਦਾ ਹਸਪਤਾਲ ਆਇਆ ਹੈ। ਮੈਂ ਚਾਹਾਂਗਾ ਕਿ ਇਸ ਹਸਪਤਾਲ ਨੂੰ ਚਾਲੂ ਰੱਖਿਆ ਜਾਵੇ ਨਾ ਕਿ ਬੰਦ ਕੀਤਾ ਜਾਵੇ। ਮੈਂ ਇਸ ਗੱਲ ਦਾ ਜਵਾਬ ਮੰਗਦਾ ਹਾਂ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਐਮ.ਐਲ.ਏ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਵੇਖਿਆ ਕਿ ਸਾਲ 2001 ਤੋਂ ਇਹ 30 ਬਿਸਤਰਿਆਂ ਦਾ ਹਸਪਤਾਲ ਐਲਾਨਿਆ ਹੋਇਆ ਹੈ। ਮੈਂ ਪਿਛਲੇ 10 ਸਾਲਾਂ ਦੀਆਂ ਫਾਈਲਾਂ ਵੀ ਜਾ ਕੇ ਵੇਖੀਆਂ ਪਰ ਮੈਨੂੰ ਕੋਈ ਗੱਲ ਨਜ਼ਰ ਨਹੀਂ ਆਈ ਪਰ ਇਨ੍ਹਾਂ ਦੀ ਪ੍ਰਪੋਜ਼ਲ ਬੜੀ ਠੀਕ ਹੈ ਕਿਉਂਕਿ ਇਹ ਹਾਈਵੇਅ ਦੇ ਨੇੜੇ ਹੈ। ਅਸੀਂ ਟਰੌਮਾ ਸੈਂਟਰ ਬਣਾਉਣ ਦੀ ਪਾਲਿਸੀ ਜਿਹੜੀ ਬਣਾਈ ਹੈ, ਉਹ ਹਾਈਵੇਅ ਦੇ ਨੇੜੇ ਬਣਾਉਣ ਦੀ ਹੈ। ਮੈਂ ਕੋਸ਼ਿਸ਼ ਕਰਾਂਗਾ ਕਿ ਅੱਛੇ ਤਰੀਕੇ ਨਾਲ ਇਥੇ ਐਚ.ਆਰ. ਹੋਵੇ ਅਤੇ ਇਥੇ ਸਾਰਾ ਸਿਸਟਮ ਠੀਕ ਕੀਤਾ ਜਾਵੇ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ :** ਤੁਸੀਂ ਵੱਖਰਾ ਸਵਾਲ ਦੇ ਦੇਣਾ ਜੀ। ਕੀ ਤੁਸੀਂ ਰਾਜਪੁਰੇ ਦੀ ਗੱਲ ਕਰਨੀ ਹੈ? ਜੇ ਰਾਜਪੁਰੇ ਦੀ ਗੱਲ ਕਰਨੀ ਹੈ ਤਾਂ ਕਰ ਲਵੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਟਰੌਮਾ ਸੈਂਟਰ ਬਾਰੇ ਗੱਲ ਹੈ ਜੀ। ਮੰਤਰੀ ਜੀ ਨੇ ਟਰੌਮਾ ਸੈਂਟਰਜ਼ ਜਿਹੜੇ ਨੈਸ਼ਨਲ ਹਾਈਵੇਜ਼ ਤੇ ਬਣ ਰਹੇ ਹਨ, ਉਨ੍ਹਾਂ ਦੀ ਗੱਲ ਕੀਤੀ ਹੈ। ਮੇਰੇ ਹਲਕੇ ਵਿਚ ਦੂਧਨਸਾਧਾਂ ਕਸਬਾ ਹੈ, ਮੈਂ ਇਸ ਸਬੰਧੀ ਪਹਿਲਾਂ ਵੀ ਗੱਲ ਕੀਤੀ ਸੀ, ਉਹ ਨੈਸ਼ਨਲ ਹਾਈਵੇਅ ਦੇ ਉਤੇ ਹੈ। ਉਥੇ ਨੈਸ਼ਨਲ ਹਾਈਵੇਅ ਡਿਕਲੇਅਰ ਹੋ ਚੁੱਕਿਆ ਹੈ ਪ੍ਰੰਤੂ ਡੀ.ਪੀ.ਆਰ. ਨਾ ਭੇਜਣ ਕਰਕੇ ਉਸ ਦੀ ਨੋਟੀਫਿਕੇਸ਼ਨ ਹੋਣ ਵਿਚ ਦੇਰੀ ਹੈ। ਕੀ ਦੂਧਨਸਾਧਾਂ ਵਿਖੇ ਟਰੌਮਾ ਸੈਂਟਰ ਬਣਾਉਣ ਲਈ ਆਪਣੀ ਪਹਿਲੀ ਲਿਸਟ ਵਿੱਚ ਵਿਚਾਰ ਅਧੀਨ ਹੈ?

**ਮੰਤਰੀ :** ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇੰਨੀ ਸ਼ਾਨਦਾਰ ਬਿਲਡਿੰਗ ਇਨ੍ਹਾਂ ਦੀ ਪਿਛਲੀ ਸਰਕਾਰ ਬਣਾ ਕੇ ਗਈ ਹੈ, ਉਸ ਦੇ ਹੁਣ ਸ਼ੀਸ਼ੇ ਵੀ ਟੁੱਟ ਗਏ ਹਨ ਅਤੇ ਉਸ ਦੀ ਹਾਲਤ ਹੁਣ ਖਸਤਾ ਹੈ। ਪਿਛਲੀ ਸਰਕਾਰ ਵਾਲੇ ਸਟਾਫ ਰੱਖ ਕੇ ਨਹੀਂ ਗਏ। ਜਿਸ ਤਰ੍ਹਾਂ ਟੈਕਨੀਕਲ ਐਜੂਕੇਸ਼ਨ ਮਨਿਸਟਰ ਸਾਹਿਬ ਕਹਿ ਰਹੇ ਸੀ ਕਿ ਇਕੱਲੀਆਂ ਬਿਲਡਿੰਗਾਂ ਨਾਲ ਕਾਲਜ ਨਹੀਂ ਖੁੱਲ੍ਹਦੇ, ਉਥੇ ਹੋਰ ਸਾਰਾ ਕੁਝ ਵੀ ਚਾਹੀਦਾ ਹੁੰਦਾ ਹੈ। ਖਾਲੀ ਬਿਲਡਿੰਗ ਬਣਾਉਣ ਨਾਲ ਹਸਪਤਾਲ ਨਹੀਂ ਬਣ ਜਾਂਦੇ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ....

**ਮੰਤਰੀ :** ਚੰਦੂਮਾਜਰਾ ਸਾਹਿਬ, ਮੈਨੂੰ ਬੋਲ ਲੈਣ ਦਿਉ। ਮੈਨੂੰ ਆਪਣੀ ਗੱਲ ਦੱਸ ਲੈਣ ਦਿਉ। ਉਥੇ ਕੋਈ ਐਚ.ਆਰ. ਦੀ ਪ੍ਰੋਵੀਜ਼ਨ ਨਹੀਂ ਕੀਤੀ ਗਈ, ਕੋਈ ਡਾਕਟਰ ਨਹੀਂ ਰੱਖ ਕੇ ਗਏ, ਪਿਛਲੀ

ਸਰਕਾਰ ਵਾਲੇ ਉਥੇ ਕੁਝ ਨਹੀਂ ਕਰਕੇ ਗਏ। ਮੈਨੂੰ ਇਸ ਗੱਲ ਦਾ ਅਹਿਸਾਸ ਹੈ, ਇਹ ਮੇਰੇ ਜ਼ਿਲ੍ਹੇ ਦਾ ਅਤੇ ਮੁੱਖ ਮੰਤਰੀ ਜੀ ਦੇ ਜ਼ਿਲ੍ਹੇ ਦਾ ਹਸਪਤਾਲ ਹੈ, ਮੈਂ ਇਸ ਨੂੰ ਪੂਰਾ ਠੀਕ ਕਰਾਂਗਾ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਸਪੀਕਰ ਸਾਹਿਬ, ਮੈਂ ਨੈਸ਼ਨਲ ਹਾਈਵੇਅ ਤੇ ਦੂਧਨਸਾਧਾਂ ਵਿਖੇ ਟਰੌਮਾ ਸੈਂਟਰ ਬਾਰੇ ਪੁੱਛਿਆ ਕਿ ਕੀ ਉਹ ਵਿਚਾਰ ਅਧੀਨ ਹੈ? ਉਹ ਨੈਸ਼ਨਲ ਹਾਈਵੇਅ ਤੇ ਪੈਂਦਾ ਹੈ ਜੀ।

**ਮੰਤਰੀ :** ਉਹ ਨੈਸ਼ਨਲ ਹਾਈਵੇਅ ਨਹੀਂ ਹੈ ਜੀ। ਉਹ ਅਜੇ ਸਟੇਟ ਹਾਈਵੇਅ ਹੈ। ਅਜੇ ਨੈਸ਼ਨਲ ਹਾਈਵੇਅ ਡਿਕਲੇਅਰ ਨਹੀਂ ਹੋਇਆ ਪਰ ਅਸੀਂ ਸਟੇਟ ਹਾਈਵੇਅ ਤੇ ਵੀ ਟਰੌਮਾ ਸੈਂਟਰ ਬਣਾ ਰਹੇ ਹਾਂ। ਮੈਂ ਤੁਹਾਨੂੰ ਐਸ਼ਿਓਰ ਕਰਦਾ ਹਾਂ ਕਿ ਅਸੀਂ ਇਸ ਸਬੰਧੀ ਤੁਹਾਡੇ ਲਈ ਸਟੇਟ ਹਾਈਵੇਅ ਤੇ ਵੀ ਕੁਝ ਕਰਾਂਗੇ।

**ਮਾਨਯੋਗ ਸਪੀਕਰ :** ਧੰਨਵਾਦ । ਹਾਂ ਜੀ, ਅਗਲਾ ਸਵਾਲ, ਸਰਦਾਰ ਸੰਗਤ ਸਿੰਘ ਗਿਲਜੀਆਂ।

---------

## ਪੇਂਡੂ ਖੇਤਰਾਂ ਵਿੱਚ ਕੂੜਾ ਕਰਕਟ ਦੀ ਸਮੱਸਿਆ ਦਾ ਨਿਪਟਾਰਾ ਕਰਨਾ

*1379. **ਸਰਦਾਰ ਸੰਗਤ ਸਿੰਘ ਗਿਲਜੀਆਂ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਪੇਂਡੂ ਖੇਤਰਾਂ ਵਿੱਚ ਕੂੜਾ ਕਰਕਟ ਦੇ ਨਿਪਟਾਰੇ ਦੀ ਸਮੱਸਿਆ ਨਾਲ ਨਜਿੱਠਣ ਲਈ ਸਰਕਾਰ ਦੀ ਕੀ ਤਜਵੀਜ਼ ਹੈ?

(ਅ) ਕੀ ਇਸ ਸਮੱਸਿਆ ਨਾਲ ਨਜਿੱਠਣ ਲਈ ਸ਼ਹਿਰਾਂ ਦੀ ਤਰਜ਼ ਤੇ ਪੇਂਡੂ ਖੇਤਰਾਂ ਵਿੱਚ ਛੋਟੇ ਪੱਧਰ ਦੇ ਟਰੀਟਮੈਂਟ ਪਲਾਂਟ ਲਗਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹਾਂ ਤਾਂ ਉਸਦੇ ਕੀ ਵੇਰਵੇ ਹਨ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ (ੳ) ਇਸ ਸਬੰਧੀ ਸਾਲ 2018-19 ਦੌਰਾਨ ਰਾਜ ਦੇ ਪਿੰਡਾਂ ਵਿੱਚ ਸਾਲਿਡ ਵੇਸਟ ਦੇ ਪ੍ਰਬੰਧ ਲਈ ਨਵੀਂ ਸਕੀਮ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ।

(ਅ) ਨਹੀਂ ਜੀ।

ਸਪੀਕਰ ਸਾਹਿਬ, ਕੂੜਾ ਕਰਕਟ ਨਿਪਟਾਉਣ ਦੀ ਕੋਈ ਤਜਵੀਜ਼ ਨਹੀਂ ਹੈ ਅਤੇ ਟਰੀਟਮੈਂਟ ਲਗਾਉਣ ਦੀ ਵੀ ਕੋਈ ਤਜਵੀਜ਼ ਨਹੀਂ ਹੈ।

**ਮਾਨਯੋਗ ਸਪੀਕਰ :** ਸੰਗਤ ਸਿੰਘ ਜੀ, ਤਜਵੀਜ਼ ਨਹੀਂ ਹੈ।

**ਸਰਦਾਰ ਸੰਗਤ ਸਿੰਘ ਗਿਲਜੀਆਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਈ ਪਿੰਡ ਕਾਫ਼ੀ ਵੱਡੇ ਹੁੰਦੇ ਹਨ, ਜਿਨ੍ਹਾਂ ਦੀ ਅਬਾਦੀ ਸ਼ਹਿਰ ਨਾਲੋਂ ਜ਼ਿਆਦਾ

ਹੁੰਦੀ ਜਾ ਰਹੀ ਹੈ। ਜੇ ਉਥੇ ਕੂੜੇ ਕਰਕਟ ਦੀ ਕੋਈ ਸਾਂਭ ਸੰਭਾਲ ਨਾ ਕੀਤੀ ਗਈ ਤਾਂ ਉਸ ਪਿੰਡ ਦਾ ਕੀ ਹਾਲ ਹੋਵੇਗਾ? ਮੈਂ ਚਾਹੁੰਦਾ ਹਾਂ ਕਿ ਜਿਹੜੇ ਵੱਡੇ ਪਿੰਡ ਹਨ, ਉਹ ਬਲਾਕ ਲੈਵਲ ਤੇ ਇਕ ਇਕ ਜਾਂ ਦੋ ਦੋ ਪਿੰਡ ਜ਼ਰੂਰ ਚੁਣਨੇ ਚਾਹੀਦੇ ਹਨ। ਜਿਨ੍ਹਾਂ ਦੀ ਵੋਟ ਵੀ ਤੇ ਅਬਾਦੀ ਵੀ ਜ਼ਿਆਦਾ ਹੁੰਦੀ ਹੈ ਉਨ੍ਹਾਂ ਨੂੰ ਬਲਾਕ ਪੱਧਰ ਤੇ ਇਕ ਇਕ ਜਾਂ ਦੋ ਦੋ ਪਿੰਡ ਜ਼ਰੂਰ ਚੁਣੇ ਜਾਣ। ਕੀ ਅਜਿਹਾ ਕਰਨ ਦੀ ਕੋਈ ਸਰਕਾਰ ਦੀ ਤਜਵੀਜ਼ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਪਿੰਡਾਂ ਕੋਲ ਆਪਣੀ ਆਮਦਨ ਹੈ, ਉਹ ਆਪਣੀ ਆਮਦਨ ਵਿਚੋਂ ਇਹੋ ਜਿਹਾ ਪਲਾਂਟ ਲਗਾ ਸਕਦੇ ਹਨ। ਉਨ੍ਹਾਂ ਨੂੰ ਆਪ ਇਨੀਸ਼ੀਏਟਿਵ ਲੈਣਾ ਚਾਹੀਦਾ ਹੈ ਕਿਉਂਕਿ ਕਈ ਪਿੰਡਾਂ ਵਿੱਚ 30-30 ਅਤੇ 40-40 ਲੱਖ ਰੁਪਏ ਦੀ ਆਮਦਨ ਹੈ ਜੀ। ਪੰਚਾਇਤ ਨੂੰ ਇਸ ਪਾਸੇ ਵੱਲ ਸੋਚਣਾ ਸ਼ੁਰੂ ਕਰਨਾ ਚਾਹੀਦਾ ਹੈ ਪਰ ਹਾਲੇ ਤਾਂ ਸਾਡੇ ਕੋਲੋਂ ਸ਼ਹਿਰਾਂ ਵਿਚ ਨਹੀਂ ਲੱਗੇ ਜੀ।ਜੇਕਰ ਪੰਚਾਇਤਾਂ ਆਪਣੀ ਆਮਦਨ ਵਿਚੋਂ ਕੰਮ ਸ਼ੁਰੂ ਕਰਨਗੇ ਤਾਂ ਸਾਨੂੰ ਕੋਈ ਪ੍ਰਾਬਲਮ ਨਹੀਂ ਹੈ।

**ਸਰਦਾਰ ਸੰਗਤ ਸਿੰਘ ਗਿਲਜੀਆਂ :** ਸਪੀਕਰ ਸਾਹਿਬ, ਕੀ ਸਰਕਾਰ ਦੀ ਕੋਈ ਅਜਿਹੀ ਪਾਲਿਸੀ ਹੈ ਕਿ ਅੱਧੇ ਪੈਸੇ ਸਰਕਾਰ ਪਾ ਦੇਵੇ ਅਤੇ ਅੱਧੇ ਪੈਸੇ ਅਸੀਂ ਪੰਚਾਇਤਾਂ ਤੋਂ ਦਿਵਾ ਦਿਆਂਗੇ।

**ਮਾਨਯੋਗ ਸਪੀਕਰ :** ਮੰਤਰੀ ਜੀ, ਪਬਲਿਕ ਪ੍ਰਾਈਵੇਟ ਭਾਈਵਾਲੀ ਦੀ ਕੋਈ ਸਕੀਮ ਹੈ ?

**ਮੰਤਰੀ :** ਸਪੀਕਰ ਸਾਹਿਬ, ਅੱਧੇ ਪੈਸੇ ਇਹ ਪਾ ਦੇਣ, ਅੱਧੇ ਪੈਸੇ ਮਗਨਰੇਗਾ ਅਧੀਨ ਲੇਬਰ ਲਗਾ ਕੇ ਪੂਰਾ ਪ੍ਰਾਜੈਕਟ ਸਿਰੇ ਚੜ੍ਹ ਸਕਦਾ ਹੈ।

**ਸਰਦਾਰ ਸੰਗਤ ਸਿੰਘ ਗਿਲਜੀਆਂ :** ਮੰਤਰੀ ਜੀ, ਤੁਸੀਂ ਕੋਈ ਨਬਾਰਡ ਦੀ ਹੀ ਸਕੀਮ ਲੈ ਆਓ, ਜਿਹੜੇ ਵੱਡੇ ਪਿੰਡ ਹਨ, ਉਨ੍ਹਾਂ ਦੇ ਬਹੁਤ ਮਾੜੇ ਹਾਲਾਤ ਹਨ।

**ਮੰਤਰੀ :** ਜੋ ਵੀ ਸਾਡੇ ਕੋਲੋਂ ਥੋੜ੍ਹੀ ਬਹੁਤ ਮਦਦ ਹੋਵੇਗੀ, ਉਹ ਪੰਜਾਬ ਸਰਕਾਰ ਕਰੇਗੀ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕਈ ਪੰਚਾਇਤਾਂ ਕੋਲ ਇੰਨੀ ਆਮਦਨ ਹੁੰਦੀ ਹੈ ਕਿ ਉਹ ਆਪਣੇ ਆਪ ਕੰਮ ਕਰਵਾ ਸਕਣ ਪਰ ਇਸ ਦੀ ਪਰਮਿਸ਼ਨ ਲੈਣੀ ਬਹੁਤ ਔਖੀ ਹੈ ਕਿਉਂਕਿ ਅਜੇ ਤੱਕ ਪੰਚਾਇਤੀ ਰਾਜ ਵਿਭਾਗ ਨੇ ਕੋਈ ਫੈਸਲਾ ਨਹੀਂ ਲਿਆ ਹੈ। ਕੀ ਮੰਤਰੀ ਜੀ ਤੁਸੀਂ ਇਹ ਫੈਸਲਾ ਕਰਕੇ ਥੱਲੇ ਵਿਭਾਗਾਂ ਨੂੰ ਹਦਾਇਤਾਂ ਜਾਰੀ ਕਰ ਦਿਓਗੇ ਤਾਂ ਕਿ ਪਰਮਿਸ਼ਨਾਂ ਲਈ ਕੋਈ ਦਿੱਕਤ ਨਾ ਆਵੇ।

**ਮੰਤਰੀ :** ਮੈਂਬਰ ਸਾਹਿਬ, ਜੇਕਰ ਪੰਚਾਇਤਾਂ ਕੋਲ ਆਮਦਨ ਹੈ ਤਾਂ ਜਿਥੇ ਮਰਜ਼ੀ ਕੰਮ ਸ਼ੁਰੂ ਕਰੋ, ਪਰਮਿਸ਼ਨ ਹੀ ਪਰਮਿਸ਼ਨ ਹੈ।

**ਸ਼੍ਰੀ ਅੰਗਦ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਅੱਜ ਸਵੇਰੇ ਸਿੱਧੂ ਸਾਹਿਬ ਨੇ ਵੀ ਗੱਲ ਕੀਤੀ ਸੀ ਕਿ ਸਵੱਛ ਭਾਰਤ ਤਹਿਤ ਪੂਰੇ ਪੰਜਾਬ

ਵਿਚੋਂ ਨਵਾਂ ਸ਼ਹਿਰ ਦੀ ਰੈਂਕਿੰਗ ਨੰਬਰ ਇਕ ਦੀ ਹੈ। ਕੀ ਸਰਕਾਰ ਕੋਈ ਅਜਿਹੀ ਪਾਲਿਸੀ ਬਣਾਏਗੀ ਕਿ ਸ਼ਹਿਰਾਂ ਦੇ ਆਲੇ ਦੁਆਲੇ ਦੇ ਪਿੰਡਾਂ ਦਾ ਕਲਸਟਰ ਬਣਾ ਕੇ ਉਨ੍ਹਾਂ ਦੇ ਕੂੜੇ ਨੂੰ ਇਕੋ ਜਗ੍ਹਾ ਡਿਸਪੋਜ਼ ਆਫ ਕੀਤਾ ਜਾਵੇ ਤਾਂ ਜੋ ਕੂੜਾ ਵੀ ਵੱਧ ਹੋਵੇਗਾ, ਜਿਸ ਨਾਲ ਬਿਜਲੀ ਵੀ ਵੱਧ ਪੈਦਾ ਹੋਵੇਗੀ ਅਤੇ ਰੀਸਾਈਕਲ ਵੀ ਸਹੀ ਢੰਗ ਨਾਲ ਹੋ ਸਕਦਾ ਹੈ। ਕੀ ਸਰਕਾਰ ਦੀ ਕੋਈ ਅਜਿਹੀ ਪਾਲਿਸੀ ਹੈ?

**ਮੰਤਰੀ :** ਸਪੀਕਰ ਸਾਹਿਬ, ਇਸ ਨੌਜਵਾਨ ਮੈਂਬਰ ਦੀ ਬੜੀ ਚੰਗੀ ਪਰਪੋਜ਼ਲ ਹੈ। ਇਹ ਜ਼ਰੂਰ ਸ਼ੁਰੂ ਕਰਾਂਗੇ, ਇਹ ਪਰਪੋਜ਼ਲ ਲਾਗੂ ਕਰਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਸਾਡੇ ਸੀਨੀਅਰ ਮੰਤਰੀ ਹਨ, ਮੇਰੀ ਬੇਨਤੀ ਹੈ ਕਿ ਜਿਹੜਾ ਸਾਡਾ ਝਿਊਰਹੇੜੀ ਦਾ ਕਾਂਡ ਹੋਇਆ ਹੈ, ਉਸ ਵਿਚ 54 ਕਰੋੜ ਦਾ ਘਪਲਾ ਹੈ। ਉਹ ਸਾਰੇ ਪੈਸੇ ਜਮ੍ਹਾਂ ਕਰਵਾ ਲਓ ਜਿਸ ਨਾਲ ਕਈ ਪਿੰਡਾਂ ਦੇ ਵਿਕਾਸ ਕੰਮ ਸਿਰੇ ਚੜ੍ਹ ਸਕਦੇ ਹਨ। ਇਸ ਨਾਲ ਸਰਕਾਰ ਦਾ ਫਾਇਦਾ ਹੋਵੇਗਾ। ਇਹੋ ਜਿਹੇ ਹੋਰ ਬਹੁਤ ਸਾਰੇ ਘਪਲੇ ਹਨ, ਇਨ੍ਹਾਂ ਬਾਰੇ ਜ਼ਰੂਰ ਕੁਝ ਸੋਚਿਆ ਜਾਵੇ।

----------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1142*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---------

**ਮਾਨਯੋਗ ਸਪੀਕਰ:** ਅਗਲਾ ਸਵਾਲ, ਸਰਦਾਰ ਬਿਕਰਮ ਸਿੰਘ ਮਜੀਠੀਆ ਜੀ, ਗੈਰਹਾਜ਼ਰ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ** ** ਉਹ ਬੰਦਾ ਸਿੱਧੂ ਕਹਿ ਦੇਵੇ ਕਿ ਮੈਂ ਗੈਰਹਾਜ਼ਰ ਹਾਂ ਤਾਂ ਮੈਂ ਮੰਨ ਸਕਦਾ ਹਾਂ ਪਰ **

**ਮਾਨਯੋਗ ਸਪੀਕਰ:** ਤੁਸੀਂ ਹੁਣੇ ਆਏ ਹੋ। ਚਲੋ ਆਪਣਾ ਸਵਾਲ ਪੁੱਟ ਕਰੋ।

---------

* ਡਿਬੇਟ ਦੀ ਛਪਾਈ ਹੋਣ ਤੱਕ ਵਿਭਾਗ ਵੱਲੋਂ ਜਵਾਬ ਪ੍ਰਾਪਤ ਨਹੀਂ ਹੋਇਆ।

** Expunged as ordered by the Chair.

## ਪੰਜਾਬ ਵਿਚ ਆਂਗਨਵਾੜੀ ਸੈਂਟਰਾਂ ਦੀ ਜ਼ਿਲ੍ਹਾਵਾਰ ਗਿਣਤੀ

*1296. 1. **ਸਰਦਾਰ ਬਿਕਰਮ ਸਿੰਘ ਮਜੀਠੀਆ**
2. **ਸਰਦਾਰ ਹਰਪਾਲ ਸਿੰਘ ਚੀਮਾ**
3. **ਸ਼੍ਰੀ ਅਮਨ ਅਰੋੜਾ**
4. **ਸਰਦਾਰ ਮਨਜੀਤ ਸਿੰਘ**
5. **ਸਰਦਾਰ ਕੁਲਵੰਤ ਸਿੰਘ ਪੰਡੋਰੀ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਮਾਰਚ, 2017 ਤੋਂ ਲੈ ਕੇ ਹੁਣ ਤੱਕ ਪੰਜਾਬ ਵਿਚ ਕੁੱਲ ਕਿੰਨੇ ਆਂਗਨਵਾੜੀ ਵਰਕਰ ਅਤੇ ਹੈਲਪਰ ਭਰਤੀ ਕੀਤੇ ਗਏ ਹਨ ਅਤੇ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਵਕਤ ਪੰਜਾਬ ਵਿਚ ਕੁੱਲ ਕਿੰਨੇ ਆਂਗਨਵਾੜੀ ਸੈਂਟਰ ਜ਼ਿਲ੍ਹਾਵਾਰ ਚੱਲ ਰਹੇ ਹਨ;

(ਅ) ਇਨ੍ਹਾਂ ਆਂਗਨਵਾੜੀ ਸੈਂਟਰਾਂ ਵਿਚ ਤਾਇਨਾਤ ਵਰਕਰਾਂ ਅਤੇ ਹੈਲਪਰਾਂ ਨੂੰ ਪ੍ਰਤੀ ਮਹੀਨਾ ਕਿੰਨੀ-ਕਿੰਨੀ ਤਨਖਾਹ/ਭੱਤੇ ਦਿੱਤੇ ਜਾ ਰਹੇ ਹਨ ਅਤੇ ਕੀ ਨੇੜ ਭਵਿੱਖ ਵਿੱਚ ਇਨ੍ਹਾਂ ਦੀਆਂ ਤਨਖਾਹਾਂ/ਭੱਤਿਆਂ ਵਿਚ ਹੋਰ ਵਾਧਾ ਕਰਨ ਦੀ ਕੋਈ ਯੋਜਨਾ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ ;

(ੲ) ਕੀ ਇਸ ਸਮੇਂ ਦੌਰਾਨ ਕੋਈ ਆਂਗਨਵਾੜੀ ਸੈਂਟਰ ਬੰਦ ਤਾਂ ਨਹੀਂ ਹੋਇਆ; ਜੇਕਰ ਅਜਿਹਾ ਹੋਇਆ ਹੈ ਤਾਂ ਉੱਥੇ ਤਾਇਨਾਤ ਅਮਲਾ ਜਿਵੇਂ ਕਿ ਆਂਗਣਵਾੜੀ ਵਰਕਰਾਂ ਅਤੇ ਹੈਲਪਰਾਂ ਦੇ ਭਵਿੱਖ ਦਾ ਕੀ ਧਿਆਨ ਰੱਖਿਆ ਗਿਆ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** (ੳ) ਮਾਰਚ, 2017 ਤੋਂ ਲੈ ਕੇ ਹੁਣ ਤੱਕ ਪੰਜਾਬ ਵਿਚ ਕੁੱਲ 417 ਆਂਗਣਵਾੜੀ ਵਰਕਰਾਂ ਅਤੇ 477 ਹੈਲਪਰਾਂ ਦੀ ਭਰਤੀ ਕੀਤੀ ਗਈ ਹੈ। ਆਂਗਨਵਾੜੀ ਵਰਕਰਾਂ ਦੀਆਂ 628 ਅਤੇ ਹੈਲਪਰਾਂ ਦੀਆਂ 960 ਅਸਾਮੀਆਂ ਖਾਲੀ ਪਈਆਂ ਹਨ। ਜ਼ਿਲ੍ਹਾ ਵਾਰ ਚੱਲ ਰਹੇ ਆਂਗਨਵਾੜੀ ਕੇਂਦਰਾਂ ਦੀ ਗਿਣਤੀ ਅਨੁਲੱਗ "ੳ" ਤੇ ਹੈ।

(ਅ) ਆਂਗਨਵਾੜੀ ਕੇਂਦਰਾਂ ਵਿਚ ਤਾਇਨਾਤ ਵਰਕਰਾਂ ਨੂੰ 5600/- ਰੁ ਪ੍ਰਤੀ ਮਹੀਨਾ, ਮਿੰਨੀ ਆਂਗਨਵਾੜੀ ਸੈਂਟਰਾਂ ਦੀਆਂ ਵਰਕਰਾਂ ਨੂੰ 3550/-ਰੁ ਪ੍ਰਤੀ ਮਹੀਨਾ ਅਤੇ ਹੈਲਪਰਾਂ ਨੂੰ 2800/-ਰੁ ਪ੍ਰਤੀ ਮਹੀਨਾ ਮਾਣ ਭੱਤਾ ਦਿੱਤਾ ਜਾਂਦਾ ਹੈ। ਮਾਣ ਭੱਤੇ ਵਿਚ ਵਾਧਾ ਕਰਨ ਦੀ ਤਜਵੀਜ਼ ਹਾਲੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

(ੲ) ਨਹੀਂ ਜੀ। ਇਸ ਸਮੇਂ ਦੌਰਾਨ ਕੋਈ ਆਂਗਨਵਾੜੀ ਸੈਂਟਰ ਬੰਦ ਨਹੀਂ ਹੋਇਆ ਹੈ।

[ਸਮਾਜਿਕ ਸੁਰੱਖਿਆ ਮੰਤਰੀ]

**ਅਨੁਲੱਗ ੳ**

ਜ਼ਿਲ੍ਹਾਵਾਰ ਚਲ ਰਹੇ ਆਂਗਨਵਾੜੀ ਸੈਂਟਰਾਂ ਦੀ ਗਿਣਤੀ

| ਲੜੀ ਨੰ | ਜ਼ਿਲ੍ਹੇ ਦਾ ਨਾਂ | ਚਲ ਰਹੇ ਆਂਗਨਵਾੜੀ ਸੈਂਟਰਾਂ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 1858 |
| 2 | ਬਠਿੰਡਾ | 1385 |
| 3 | ਫਰੀਦਕੋਟ | 545 |
| 4 | ਫਿਰੋਜ਼ਪੁਰ | 1173 |
| 5 | ਫਾਜ਼ਿਲਕਾ | 1027 |
| 6 | ਫਤਹਿਗੜ੍ਹ ਸਾਹਿਬ | 700 |
| 7 | ਗੁਰਦਾਸਪੁਰ | 2052 |
| 8 | ਹੁਸ਼ਿਆਰਪੁਰ | 1911 |
| 9 | ਜਲੰਧਰ | 1654 |
| 10 | ਕਪੂਰਥਲਾ | 893 |
| 11 | ਲੁਧਿਆਣਾ | 2487 |
| 12 | ਮਾਨਸਾ | 828 |
| 13 | ਮੋਗਾ | 977 |
| 14 | ਸ੍ਰੀ ਮੁਕਤਸਰ ਸਾਹਿਬ | 873 |
| 15 | ਸ਼ਹੀਦ ਭਗਤ ਸਿੰਘ ਨਗਰ | 791 |
| 16 | ਪਠਾਨਕੋਟ | 831 |
| 17 | ਪਟਿਆਲਾ | 1815 |
| 18 | ਰੂਪਨਗਰ | 863 |
| 19 | ਸੰਗਰੂਰ | 1950 |
| 20 | ਐਸ.ਏ.ਐਸ. ਨਗਰ | 643 |
| 21 | ਤਰਨਤਾਰਨ | 1128 |
| 22 | ਬਰਨਾਲਾ | 667 |
| | ਕੁੱਲ ਜੋੜ | 27051 |

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ,....

**ਮੰਤਰੀ :** ਮੈਨੂੰ ਜਵਾਬ ਪੂਰਾ ਪੜ੍ਹ ਲੈਣ ਦਿਓ।

**ਮਾਨਯੋਗ ਸਪੀਕਰ:** ਉਨ੍ਹਾਂ ਨੂੰ ਜਵਾਬ ਪੂਰਾ ਕਰ ਲੈਣ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ , ਮੈਂ ਜਵਾਬ ਪੜ੍ਹ ਲਿਆ ਹੈ। ਇਹ ਜਵਾਬ ਦੇਣ ਤੋਂ ਭੱਜ ਰਹੇ ਹਨ।

**ਮੰਤਰੀ:** ਪਹਿਲਾਂ ਮੇਰਾ ਜਵਾਬ ਤਾਂ ਸੁਣ ਲਓ। ਜੇ ਤੁਸੀਂ ਪੜ੍ਹ ਲਿਆ ਹੈ ਤਾਂ ਹੋਰਾਂ ਨੂੰ ਤਾਂ ਸੁਣ ਲੈਣ ਦਿਉ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰਾ ਬੀਬੀ ਜੀ ਨੂੰ ਸਿੱਧਾ ਸਵਾਲ ਹੈ ਕਿ ਆਂਗਨਵਾੜੀ ਵਰਕਰਾਂ ਨੂੰ 10 ਹਜ਼ਾਰ ਰੁਪਿਆ ਕਦੋਂ ਤੋਂ ਦੇ ਰਹੇ ਹੋ ਅਤੇ ਹੈਲਪਰਾਂ ਨੂੰ 5 ਹਜ਼ਾਰ ਰੁਪਿਆ ਕਦੋਂ ਤੋਂ ਦੇ ਰਹੇ ਹੋ? ਜਿਹੜੇ ਉਥੇ ਸਟਰਾਈਕ ਤੇ ਬੈਠੇ ਹਨ....

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

----------

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### ਪਿੰਡ ਬਹਿਕ ਗੁੱਜਰਾਂ ਵਿਖੇ ਐਸ.ਐਚ.ਸੀ. ਦੀ ਚਾਰ ਦੀਵਾਰੀ ਬਣਾਉਣਾ

*1205. **ਸਰਦਾਰ ਕੁਲਬੀਰ ਸਿੰਘ ਜ਼ੀਰਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਬਹਿਕ ਗੁੱਜਰਾਂ ਵਿਖੇ ਬਣੀ ਐਸ.ਐਚ.ਸੀ. ਦੀ ਚਾਰ ਦੀਵਾਰੀ ਬਣੀ ਹੋਈ ਹੈ; ਜੇਕਰ ਨਹੀਂ ਤਾਂ, ਇਹ ਕਦੋਂ ਤੱਕ ਬਣਾ ਦਿੱਤੀ ਜਾਵੇਗੀ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, ਪਿੰਡ ਬਹਿਕ ਗੁੱਜਰਾਂ ਵਿਖੇ ਬਣੀ ਐਸ.ਐਚ.ਸੀ. ਜ਼ਿਲ੍ਹਾ ਫਿਰੋਜ਼ਪੁਰ ਅਧੀਨ ਹੈ ਅਤੇ ਇਸ ਸੰਸਥਾ ਦੀ ਬਿਲਡਿੰਗ ਵਿੱਚ ਇੱਕ ਸਬ-ਸੈਂਟਰ ਵੀ ਚੱਲ ਰਿਹਾ ਹੈ। ਇਸ ਸੰਸਥਾ ਦੀ ਫਿਲਹਾਲ ਚਾਰ ਦੀਵਾਰੀ ਨਹੀਂ ਹੋਈ ਹੈ। ਇਸ ਸੰਸਥਾ ਦੀ ਚਾਰ ਦੀਵਾਰੀ ਨੂੰ ਬਣਾਉਣ ਸਬੰਧੀ ਕੋਈ ਤਜਵੀਜ਼ ਵਿਭਾਗ ਨੂੰ ਪ੍ਰਾਪਤ ਨਹੀਂ ਹੋਈ ਹੈ। ਜੇਕਰ ਵਿਭਾਗ ਨੂੰ ਤਜਵੀਜ਼ ਪ੍ਰਾਪਤ ਹੁੰਦੀ ਹੈ ਤਾਂ ਵਿਚਾਰ ਕਰ ਲਿਆ ਜਾਵੇਗਾ ਜੀ।

----------

## UNSTARRED QUESTIONS AND ANSWERS

### ਸੇਵਾ ਕੇਂਦਰਾਂ ਨੂੰ ਬੰਦ ਕਰਨਾ

167. **ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) ਕੀ ਇਹ ਠੀਕ ਹੈ ਕਿ ਪੰਜਾਬ ਸਰਕਾਰ ਵਲੋਂ ਉਨਾਂ 67 ਸੇਵਾ ਕੇਂਦਰਾਂ ਨੂੰ ਬੰਦ ਕਰਨ ਦਾ ਹੁਕਮ ਜਾਰੀ ਕੀਤਾ ਹੈ ਜਿਥੇ ਆਮਦਨ ਘੱਟ ਅਤੇ ਖਰਚਾ ਜ਼ਿਆਦਾ ਸੀ?

[ਸਰਦਾਰ ਕੁਲਤਾਰ ਸਿੰਘ ਸੰਧਵਾਂ]

(ਅ) ਕੀ ਇਹ ਵੀ ਠੀਕ ਹੈ ਕਿ ਅਕਾਲੀ-ਭਾਜਪਾ ਸਰਕਾਰ ਵਲੋਂ ਸੇਵਾ ਕੇਂਦਰ ਚਲਾਉਣ ਵਾਲੀ ਪ੍ਰਾਈਵੇਟ ਕੰਪਨੀ ਨਾਲ ਕੀਤੇ ਲਿਖਤੀ ਸਮਝੌਤੇ ਦੀ ਸ਼ਰਤ ਅਨੁਸਾਰ ਜੇਕਰ ਕੋਈ ਸੇਵਾ ਕੇਂਦਰ ਸਮਝੌਤੇ ਵਿਚ ਦਰਜ ਸਮੇਂ ਦੀ ਮਿਆਦ ਖਤਮ ਹੋਣ ਤੋਂ ਪਹਿਲਾਂ ਬੰਦ ਕੀਤਾ ਜਾਂਦਾ ਹੈ ਤਾਂ ਉਸ ਦੇ ਨੁਕਸਾਨ ਦੀ ਭਰਪਾਈ ਪੰਜਾਬ ਸਰਕਾਰ ਵਲੋਂ ਕੀਤੀ ਜਾਵੇਗੀ?

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਕਿ ਹੋਵੇ ਤਾਂ ਕੀ 67 ਸੇਵਾ ਕੇਂਦਰਾਂ ਨੂੰ ਸਮੇਂ ਤੋਂ ਪਹਿਲਾਂ ਬੰਦ ਕਰਨ ਬਦਲੇ ਪੰਜਾਬ ਸਰਕਾਰ ਨੂੰ 125 ਕਰੋੜ ਰੁਪਏ ਦਾ ਹਰਜਾਨਾ ਨਹੀਂ ਭਰਨਾ ਪਵੇਗਾ?

(ਹ) ਉਪਰੋਕਤ ਬੰਦ ਕੀਤੇ ਜਾਣ ਵਾਲੇ ਸੇਵਾ ਕੇਂਦਰਾਂ ਵਿਚ ਕੰਮ ਕਰਦੇ ਮੁਲਾਜ਼ਮਾਂ ਨੂੰ ਬੇਰੋਜ਼ਗਾਰੀ ਤੋਂ ਬਚਾਉਣ ਬਾਰੇ ਪੰਜਾਬ ਸਰਕਾਰ ਨੇ ਕੀ ਸੋਚਿਆ ਹੈ?-

**ਕੈਪਟਨ ਅਮਰਿੰਦਰ ਸਿੰਘ:**

(ੳ) ਨਹੀਂ ਜੀ।

(ਅ) ਨਹੀਂ ਜੀ।

(ੲ) ਨਹੀਂ ਜੀ।

(ਹ) ਇਸ ਸਮੇਂ ਸਾਰੇ ਸੇਵਾ ਕੇਂਦਰ ਚਾਲੂ ਹਾਲਤ ਵਿੱਚ ਹਨ।ਜੇਕਰ ਭਵਿੱਖ ਵਿੱਚ ਇਨ੍ਹਾਂ ਸੇਵਾ ਕੇਂਦਰਾਂ ਨੂੰ ਤਰਕਸੰਗਤ ਵੀ ਕੀਤਾ ਜਾਂਦਾ ਹੈ ਤਾਂ ਇਨ੍ਹਾਂ ਵਿਚ ਕੰਮ ਕਰ ਰਿਹਾ ਸਟਾਫ ਕਿਸੇ ਵੀ ਨਵੇਂ ਸਰਵਿਸ ਅਪਰੇਟਰ ਪਾਸ ਬਿਨੈਪੱਤਰ ਦੇ ਸਕਦਾ ਹੈ।

----------

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 168**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

----------

## ਅਣਅਧਿਕਾਰਤ ਸ਼ਰਾਬ ਦੇ ਠੇਕੇ ਜਾਂ ਡੱਬਾ ਡਿਲਿਵਰੀ ਰਾਹੀਂ ਵੇਚੀ ਜਾ ਰਹੀ ਸ਼ਰਾਬ ਨੂੰ ਬੰਦ ਕਰਨਾ

**169. ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਖਰੀਦ ਕੇਂਦਰਾਂ ਦੇ ਨੇੜੇ ਝੋਨੇ ਦੇ ਸੀਜ਼ਨ ਦੌਰਾਨ ਅਣਅਧਿਕਾਰਤ ਸ਼ਰਾਬ ਦੇ ਠੇਕੇ ਜਾਂ ਡੱਬਾ ਡਿਲਿਵਰੀ ਰਾਹੀ ਸ਼ਰਾਬ ਵੇਚੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਪੰਜਾਬ ਸਰਕਾਰ ਨੇ ਇਸ ਸਬੰਧ ਵਿੱਚ ਕੀ ਕਾਰਵਾਈ ਕੀਤੀ ਹੈ?

---

** For Unstarred Question No. 168 and reply thereto, please see Appendix to this Debates.

**ਕੈਪਟਨ ਅਮਰਿੰਦਰ ਸਿੰਘ :** ਖਰੀਦ ਕੇਂਦਰਾਂ ਦੇ ਨੇੜੇ ਕੋਈ ਵੀ ਅਣਅਧਿਕਾਰਤ ਸ਼ਰਾਬ ਦੇ ਠੇਕੇ ਨਹੀਂ ਹਨ। ਵਿਭਾਗ ਕੋਲ ਡੱਬਾ ਡਿਲੀਵਰੀ ਰਾਹੀ ਸ਼ਰਾਬ ਵੇਚਣ ਸਬੰਧੀ ਕੋਈ ਵੀ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ।

--------

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 170**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---------

## ਰਾਜ ਵਿੱਚ ਸਰਕਾਰੀ ਕਾਲਜਾਂ ਦਾ ਵੇਰਵਾ

**184 . ਸਰਦਾਰ ਬਲਦੇਵ ਸਿੰਘ**: ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿੱਚ ਕਿੰਨੇ ਸਰਕਾਰੀ ਕਾਲਜ ਆਉਂਦੇ ਹਨ ਅਤੇ ਉਨ੍ਹਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਸਰਕਾਰੀ ਕਾਲਜਾਂ ਵਿੱਚ ਵਿਸ਼ਾ ਵਾਰ ਕਿੰਨੀਆਂ-ਕਿੰਨੀਆਂ ਅਸਾਮੀਆਂ ਮਨਜ਼ੂਰਸ਼ੁਦਾ ਹਨ ਅਤੇ ਕਿੰਨੀਆਂ-ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ;

(ੲ) ਉਪਰੋਕਤ ਕਾਲਜਾਂ ਵਿੱਚ ਕਿੰਨੇ ਪ੍ਰਕਾਰ ਦੇ ਵਿਸ਼ਾਵਾਰ ਟੀਚਰ ਪੜ੍ਹਾਉਂਦੇ ਹਨ ਅਤੇ ਕਿਹੜੇ-ਕਿਹੜੇ ਹੈੱਡ ਅਧੀਨ ਕੰਮ ਕਰਦੇ ਹਨ;

(ਸ) ਉਪਰੋਕਤ ਕਾਲਜਾਂ ਵਿੱਚ ਕਾਲਜ ਵਾਰ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ ਅਤੇ ਮੌਜੂਦਾ ਅਧਿਆਪਕ ਵਿਦਿਆਰਥੀ ਅਨੁਪਾਤ ਕਿੰਨਾ ਹੈ;

(ਹ) ਉਪਰੋਕਤ ਕਾਲਜਾਂ ਵਿੱਚ ਆਖਰੀ ਵਾਰ ਅਧਿਆਪਕਾਂ ਦੀ ਭਰਤੀ ਕਦੋਂ ਹੋਈ ਸੀ, ਭਰਤੀ ਦਾ ਵੇਰਵਾ ਇਸ਼ਤਿਹਾਰ ਜਾਰੀ ਹੋਣ ਤੋਂ ਸਿਲੈਕਸ਼ਨ ਲਿਸਟ ਜਾਰੀ ਹੋਣ ਤੱਕ ਦਾ ਦਿੱਤਾ ਜਾਵੇ;

(ਕ) ਇਸ ਸਬੰਧੀ ਮਾਣਯੋਗ ਹਾਈ ਕੋਰਟ ਤੇ ਸੁਪਰੀਮ ਕੋਰਟ ਵਿੱਚ ਚਲਦੇ ਕੇਸਾਂ ਦਾ ਵੇਰਵਾ ਦਿੱਤਾ ਜਾਵੇ;

(ਖ) ਕੀ ਕਾਲਜ ਕੇਡਰ ਦੀ ਭਰਤੀ ਉੱਤੇ ਸਰਕਾਰ ਵੱਲੋਂ ਕੋਈ ਰੋਕ ਲਗਾਈ ਗਈ ਹੈ; ਜੇਕਰ ਲਗਾਈ ਗਈ ਹੈ ਤਾਂ ਉਸਦੇ ਕੀ ਕਾਰਨ ਹਨ?

---

** ** ਡਿਬੇਟ ਦੀ ਛਪਾਈ ਹੋਣ ਤੱਕ ਵਿਭਾਗ ਵੱਲੋਂ ਜਵਾਬ ਪ੍ਰਾਪਤ ਨਹੀਂ ਹੋਇਆ।

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਰਾਜ ਵਿੱਚ ਕੁੱਲ 48 ਸਰਕਾਰੀ ਕਾਲਜ ਹਨ। ਉਨ੍ਹਾਂ ਦੇ ਵੇਰਵੇ ਅਨੁਲੱਗ ੳ** ਅਨੁਸਾਰ ਹਨ।

(ਅ) ਸਰਕਾਰੀ ਕਾਲਜਾਂ ਵਿੱਚ ਵਿਸ਼ਾਵਾਰ ਕੁੱਲ ਅਸਾਮੀਆਂ / ਮਨਜ਼ੂਰਸ਼ੁਦਾ ਅਸਾਮੀਆਂ ਅਤੇ ਖਾਲੀ ਅਸਾਮੀਆਂ ਦੇ ਵੇਰਵੇ ਅਨੁਲੱਗ ਅ ** ਅਨੁਸਾਰ ਹਨ।

(ੲ) ਪੰਜਾਬ ਰਾਜ ਦੇ ਸਰਕਾਰੀ ਕਾਲਜਾਂ ਵਿੱਚ ਵਿਸ਼ਾਵਾਰ ਟੀਚਰਾਂ ਦੇ ਪੜ੍ਹਾਉਣ ਸਬੰਧੀ ਵੇਰਵੇ ਅਨੁਲੱਗ ੲ** ਅਨੁਸਾਰ ਹਨ।

(ਸ) ਪੰਜਾਬ ਰਾਜ ਦੇ ਸਰਕਾਰੀ ਕਾਲਜਾਂ ਵਿੱਚ ਕਾਲਜਵਾਰ ਵਿਦਿਆਰਥੀਆਂ ਦੀ ਗਿਣਤੀ ਦੇ ਵੇਰਵੇ ਅਨੁਲੱਗ ਸ ** ਅਨੁਸਾਰ ਹਨ ਅਤੇ ਮੌਜੂਦਾ ਅਧਿਆਪਕਾਂ ਅਤੇ ਵਿਦਿਆਰਥੀਆਂ ਦਾ ਅਨੁਪਾਤ 43 ਵਿਦਿਆਰਥੀਆਂ ਤੇ 1 ਅਧਿਆਪਕ (43:1) ਦਾ ਹੈ।

(ਹ) ਪੰਜਾਬ ਰਾਜ ਦੇ ਸਰਕਾਰੀ ਕਾਲਜਾਂ ਵਿੱਚ ਅਧਿਆਪਕਾਂ ਦੀ ਆਖਰੀ ਵਾਰ ਭਰਤੀ ਸਬੰਧੀ ਵਿਗਿਆਪਨ ਸਾਲ 1999 ਅਤੇ 2001 ਵਿੱਚ ਦਿੱਤਾ ਗਿਆ ਸੀ। ਇਨ੍ਹਾਂ ਵਿਗਿਆਪਨਾਂ ਦੇ ਸਨਮੁੱਖ ਭਰਤੀ ਸਾਲ 2003 ਵਿੱਚ ਕੀਤੀ ਗਈ ਸੀ। ਇਹ ਭਰਤੀ ਸਰਕਾਰ ਦੀ ਨੋਟੀਫਿਕੇਸ਼ਨ ਮਿਤੀ 16.05.2003 ਰਾਹੀਂ ਰੱਦ ਕਰ ਦਿੱਤੀ ਗਈ ਸੀ।

(ਕ) ਪੰਜਾਬ ਰਾਜ ਦੇ ਸਰਕਾਰੀ ਕਾਲਜਾਂ ਵਿੱਚ ਭਰਤੀ ਸਬੰਧੀ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਖੇ ਸਿਵਲ ਰਿੱਟ ਪਟੀਸ਼ਨ ਨੰ. 7732 / 2003 , CWP No. 7766 / 2003, CWP No. 1166 / 2004 , CWP No. 1167 / 2004, CWP No. 13884/2005, CWP No. 22673/2011, CWP No. 6802/2004, CWP No. 12087/2008, CWP No. 15729/2009, CWP No. 21186/2010, CWP No. 13877/2005, CWP No. 13878/2005, CWP No. 1657/2004, CWP No. 3102/2008, CWP No. 16635/2009, CWP No. 23338/2010 ਅਤੇ CWP No. 13008/2008 ਚਲ ਰਹੀਆਂ ਹਨ। ਇਹ ਰਿੱਟ ਪਟੀਸ਼ਨਾਂ ਹੁਣ ਮਿਤੀ 04.04.2018 ਨੂੰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਖੇ ਸੁਣਵਾਈ ਲਈ ਨਿਸ਼ਚਿਤ ਹਨ।

(ਖ) ਨਹੀਂ ਜੀ, ਪੰਜਾਬ ਰਾਜ ਦੇ ਸਰਕਾਰੀ ਕਾਲਜਾਂ ਵਿੱਚ ਕਾਲਜ ਕਾਡਰ ਦੀ ਭਰਤੀ ਉੱਤੇ ਸਰਕਾਰ ਵੱਲੋਂ ਕੋਈ ਰੋਕ ਨਹੀਂ ਲਗਾਈ ਗਈ ਹੈ। ਇਹ ਰੋਕ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਸਿਵਲ ਰਿੱਟ ਪਟੀਸ਼ਨ ਨੰ. 7732/2003, CWP No. 7766/2003, CWP No. 1166/2004, CWP No. 1167/2004 ਅਤੇ ਹੋਰ ਰਿੱਟ ਪਟੀਸ਼ਨਾਂ ਦੀ ਸੁਣਵਾਈ ਦੌਰਾਨ ਲਗਾਈ ਗਈ ਹੈ।

---

** Placed in the Revisor Branch.

ਮਨਜ਼ੂਰਸ਼ੁਦਾ ਪੋਸਟਾਂ ਵਿਰੁੱਧ ਖਾਲੀ ਪਈਆਂ 1292 ਪੋਸਟਾਂ ਵਿਚੋਂ ਵਿਦਿਆਰਥੀਆਂ ਦੇ ਹਿੱਤਾਂ ਨੂੰ ਧਿਆਨ ਵਿੱਚ ਰੱਖਦੇ ਹੋਏ 251 ਪਾਰਟ ਟਾਈਮ ਲੈਕਚਰਾਰ ਅਤੇ 882 ਗੈਸਟ ਫੈਕਲਟੀ ਲੈਕਚਰਾਰ ਭਰਤੀ ਕੀਤੇ ਗਏ ਹਨ।

---------

## ਜੀ.ਐਨ.ਡੀ.ਯੂ ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਅਸਾਮੀਆਂ ਦੀ ਗਿਣਤੀ

187. **ਸਰਦਾਰ ਨਿਰਮਲ ਸਿੰਘ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜੀ.ਐਨ.ਡੀ.ਯੂ.ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿੱਚ ਕੰਮ ਕਰ ਰਹੇ ਟੀਚਿੰਗ, ਨਾਨ-ਟੀਚਿੰਗ ਅਤੇ ਪੈਰਾ-ਮੈਡੀਕਲ ਸਟਾਫ ਦੀ ਕੁੱਲ ਸ਼੍ਰੇਣੀਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿੱਚ ਖਾਲੀ ਪਈਆਂ ਅਸਾਮੀਆਂ ਦੀ ਸ਼੍ਰੇਣੀਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਇਨ੍ਹਾਂ ਯੂਨੀਵਰਸਿਟੀਆਂ ਵਿੱਚ ਉਕਤ ਸ਼੍ਰੇਣੀਆਂ (ਸ਼੍ਰੇਣੀਵਾਰ) ਨੂੰ ਮਹੀਨਾਵਾਰ ਸਕੱਤਰੇਤ ਭੱਤਾ, ਸਵਾਰੀ ਭੱਤਾ ਅਤੇ ਦੂਸਰੇ ਹੋਰ ਭੱਤੇ, ਜੇਕਰ ਕੋਈ ਦਿੱਤੇ ਜਾਂਦੇ ਹਨ, ਕਿੰਨੇ-ਕਿੰਨੇ ਹਨ?

**ਸ਼੍ਰੀਮਤੀ ਅਰੁਨਾ ਚੌਧਰੀ :** (ੳ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਪ੍ਰਵਾਨਿਤ ਟੀਚਿੰਗ ਅਸਾਮੀਆਂ ਦੀ ਕੁੱਲ ਗਿਣਤੀ 895 ਹੈ, ਜਿਸ ਵਿਚੋਂ 569 ਅਸਾਮੀਆਂ ਖਾਲੀ ਹਨ। ਨਾਨ-ਟੀਚਿੰਗ ਸਟਾਫ ਦੀਆਂ ਕੁੱਲ ਪ੍ਰਵਾਨਿਤ ਅਸਾਮੀਆਂ 2124 ਹਨ, ਜਿਸ ਵਿਚੋਂ 978 ਅਸਾਮੀਆਂ ਖਾਲੀ ਹਨ। ਪੈਰਾ-ਮੈਡੀਕਲ ਸਟਾਫ ਦੀਆਂ ਕੁਲ ਪ੍ਰਵਾਨਿਤ ਅਸਾਮੀਆਂ 22 ਹਨ, ਜਿਸ ਵਿਚੋਂ 9 ਅਸਾਮੀਆਂ ਖਾਲੀ ਹਨ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਪ੍ਰਵਾਨਿਤ ਟੀਚਿੰਗ ਅਸਾਮੀਆਂ ਦੀ ਕੁਲ ਗਿਣਤੀ 1843 ਹੈ, ਜਿਸ ਵਿਚੋਂ 795 ਅਸਾਮੀਆਂ ਖਾਲੀ ਹਨ। ਨਾਨ-ਟੀਚਿੰਗ ਸਟਾਫ ਦੀਆਂ ਕੁਲ ਪ੍ਰਵਾਨਿਤ ਅਸਾਮੀਆਂ 3722 ਹਨ, ਜਿਸ ਵਿਚੋਂ 982 ਅਸਾਮੀਆਂ ਖਾਲੀ ਹਨ। ਪੈਰਾ-ਮੈਡੀਕਲ ਸਟਾਫ ਦੀਆਂ ਕੁਲ ਪ੍ਰਵਾਨਿਤ ਅਸਾਮੀਆਂ 38 ਹਨ, ਜਿਸ ਵਿਚੋਂ 14 ਅਸਾਮੀਆਂ ਖਾਲੀ ਹਨ।

(ਅ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿੱਚ ਸ਼੍ਰੇਣੀਵਾਰ ਸਕੱਤਰੇਤ ਭੱਤਾ, ਸਵਾਰੀ ਭੱਤਾ ਅਤੇ ਦੂਸਰੇ ਹੋਰ ਭੱਤਿਆਂ ਸਬੰਧੀ ਸੂਚਨਾ 'ਅਨੁਲਗ-ੳ' ਤੇ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿੱਚ ਸ਼੍ਰੇਣੀਵਾਰ ਸਕੱਤਰੇਤ ਭੱਤਾ, ਸਵਾਰੀ ਭੱਤਾ ਅਤੇ ਦੂਸਰੇ ਹੋਰ ਭੱਤਿਆਂ ਸਬੰਧੀ ਸੂਚਨਾ 'ਅਨੁਲੱਗ-ਅ' ਤੇ ਰੱਖੀ ਜਾਂਦੀ ਹੈ।

[ਰਾਜ ਮੰਤਰੀ, ਸਿੱਖਿਆ]

ਅਨੁਲੱਗ-ੳ

## ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

### ਟੀਚਿੰਗ ਅਮਲਾ

| ਲੜੀ ਨੰ: | ਪੋਸਟਾਂ ਦਾ ਨਾਮ | ਹਾਊਸ ਰੈਂਟ ਭੱਤਾ (ਮੁੱਢਲੀ ਤਨਖਾਹ ਦਾ) | ਮੋਬਾਇਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਮੈਡੀਕਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਸੀ.ਸੀ.ਏ ਭੱਤਾ (ਰੁਪਏ/ਪ੍ਰਤੀ ਮਹੀਨਾ) |
|---|---|---|---|---|---|
| 1 | ਅਸਿਸਟੈਂਟ ਪ੍ਰੋਫੈਸਰ | 20% | 500 | 500 | 120 |
| 2 | ਐਸੋਸੀਏਟ ਪ੍ਰੋਫੈਸਰ | 20% | 500 | 500 | 120 |
| 3 | ਪ੍ਰੋਫੈਸਰ | 20% | 500 | 500 | 120 |

### ਨਾਨ-ਟੀਚਿੰਗ ਅਮਲਾ

| ਲੜੀ ਨੰ: | ਪੋਸਟਾਂ ਦਾ ਨਾਮ | ਸਕੱਤਰੇਤ ਭੱਤਾ (ਰੁਪਏ/ਪ੍ਰਤੀ ਮਹੀਨਾ) | ਹਾਊਸ ਰੈਂਟ ਭੱਤਾ (ਰੁਪਏ/ ਪ੍ਰਤੀ ਮਹੀਨਾ) | ਮੋਬਾਇਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਮੈਡੀਕਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਸੀ.ਸੀ.ਏ ਭੱਤਾ (ਰੁਪਏ/ਪ੍ਰਤੀ ਮਹੀਨਾ) | ਸਵਾਰੀ ਭੱਤਾ (ਰੁਪਏ/ਪ੍ਰਤੀ ਮਹੀਨਾ) |
|---|---|---|---|---|---|---|---|
| 1 | ਕਲਰਕ | 400 | 20% | 250 | 500 | 120 | 400 |
| 2 | ਜੂਨੀਅਰ ਅਸਿਸਟੈਂਟ | 500 | 20% | 250 | 500 | 120 | 500 |
| 3 | ਸੀਨੀਅਰ ਅਸਿਸਟੈਂਟ | 900 | 20% | 300 | 500 | 120 | 600 |
| 4 | ਸੁਪਰਡੰਟ | 2000 | 20% | 500 | 500 | 120 | 800 |
| 5 | ਅਸਿਸਟੈਂਟ ਰਜਿਸਟਰਾਰ | 2500 | 20% | 500 | 500 | 120 | 800 |
| 6 | ਡਿਪਟੀ ਰਜਿਸਟਰਾਰ | 2500 | 20% | 500 | 500 | 120 | 800 |

### ਪੈਰਾ-ਮੈਡੀਕਲ ਸਟਾਫ

| ਲੜੀ ਨੰ: | ਪੋਸਟਾਂ ਦਾ ਨਾਮ | ਐਨ.ਪੀ.ਏ (ਮੁੱਢਲੀ ਤਨਖਾਹ ਦਾ) | ਯੂਨੀਫੋਰਮ ਭੱਤਾ (ਰੁਪਏ/ ਪ੍ਰਤੀ ਮਹੀਨਾ) | ਹਾਉਸ ਰੈਂਟ ਭੱਤਾ (ਮੁੱਢਲੀ ਤਨਖਾਹ ਦਾ) | ਸੀ.ਸੀ.ਏ ਭੱਤਾ (ਰੁਪਏ/ਪ੍ਰਤੀ ਮਹੀਨਾ) | ਮੋਬਾਇਲ ਭੱਤਾ (ਰੁਪਏ/ ਪ੍ਰਤੀ ਮਹੀਨਾ) | ਮੈਡੀਕਲ ਭੱਤਾ (ਰੁਪਏ/ਪ੍ਰਤੀ ਮਹੀਨਾ) |
|---|---|---|---|---|---|---|---|
| 1 | ਡਾਕਟਰ | 25% | -- | 20% | 120 | 500 | 500 |
| 2 | ਸੀਨੀਅਰ ਲੈਬ ਟੈਕਨੀਸ਼ੀਅਨ | -- | -- | 20% | 120 | 300 | 500 |
| 3 | ਸਟਾਫ ਨਰਸ | -- | 100 | 20% | 120 | 300 | 500 |
| 4 | ਫਾਰਮਾਸਿਸਟ | -- | -- | 20% | 120 | 300 | 500 |
| 5 | ਰੇਡਿਓਗਰਾਫਰ | -- | -- | 20% | 120 | 300 | 500 |

## ਅਨੁਲੱਗ-ਸ

## ਪੰਜਾਬੀ ਯੂਨੀਵਰਸਿਟੀ, ਪਟਿਆਲਾ

### ਟੀਚਿੰਗ ਅਮਲਾ

| ਲੜੀ ਨੰ: | ਪੋਸਟਾਂ ਦਾ ਨਾਮ | ਹਾਊਸ ਰੈਂਟ ਭੱਤਾ (ਮੁੱਢਲੀ ਤਨਖਾਹ ਦਾ) | ਮੋਬਾਈਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਮੈਡੀਕਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਸੀ.ਸੀ.ਏ. ਭੱਤਾ (ਰੁਪਏ/ਪ੍ਰਤੀ ਮਹੀਨਾ) |
|---|---|---|---|---|---|
| 1 | ਅਸਿਸਟੈਂਟ ਪ੍ਰੋਫੈਸਰ | 20% | 500 | 500 | -- |
| 2 | ਐਸੋਸੀਏਟ ਪ੍ਰੋਫੈਸਰ | 20% | 500 | 500 | -- |
| 3 | ਪ੍ਰੋਫੈਸਰ | 20% | 500 | 500 | -- |

### ਨਾਨ-ਟੀਚਿੰਗ ਅਮਲਾ

| ਲੜੀ ਨੰ: | ਪੋਸਟਾਂ ਦਾ ਨਾਮ | ਸਕੱਤਰੇਤ ਭੱਤਾ (ਰੁਪਏ/ਪ੍ਰਤੀ ਮਹੀਨਾ) | ਹਾਊਸ ਰੈਂਟ ਭੱਤਾ (ਮੁੱਢਲੀ ਤਨਖਾਹ ਦਾ) | ਮੋਬਾਈਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਮੈਡੀਕਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਸੀ.ਸੀ.ਏ. ਭੱਤਾ (ਰੁਪਏ/ਪ੍ਰਤੀ ਮਹੀਨਾ) | ਸਵਾਰੀ ਭੱਤਾ (ਰੁਪਏ/ਪ੍ਰਤੀ ਮਹੀਨਾ) |
|---|---|---|---|---|---|---|---|
| 1 | ਕਲਰਕ | 400 | 20% | 250 | 500 | -- | 400 |
| 2 | ਜੂਨੀਅਰ ਅਸਿਸਟੈਂਟ | 400 | 20% | 250 | 500 | -- | 500 |
| 3 | ਸੀਨੀਅਰ ਅਸਿਸਟੈਂਟ | 900 | 20% | 300 | 500 | -- | 600 |
| 4 | ਸੁਪਰਡੰਟ | 2000 | 20% | 500 | 500 | -- | 800 |
| 5 | ਅਸਿਸਟੈਂਟ ਰਜਿਸਟਰਾਰ | 2500 | 20% | 500 | 500 | -- | 800 |
| 6 | ਡਿਪਟੀ ਰਜਿਸਟਰਾਰ | 2500 | 20% | 500 | 500 | -- | 800 |

### ਪੈਰਾ-ਮੈਡੀਕਲ ਸਟਾਫ਼

| ਲੜੀ ਨੰ: | ਪੋਸਟਾਂ ਦਾ ਨਾਮ | ਸਕੱਤਰੇਤ ਭੱਤਾ (ਰੁਪਏ/ਪ੍ਰਤੀ ਮਹੀਨਾ) | ਹਾਊਸ ਰੈਂਟ ਭੱਤਾ (ਮੁੱਢਲੀ ਤਨਖਾਹ ਦਾ) | ਮੋਬਾਈਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਮੈਡੀਕਲ ਭੱਤਾ (ਰੁਪਏ/ਪ੍ਰਤੀ ਮਹੀਨਾ) | ਸੀ.ਸੀ.ਏ. ਭੱਤਾ (ਰੁਪਏ/ਪ੍ਰਤੀ ਮਹੀਨਾ) | ਸਵਾਰੀ ਭੱਤਾ (ਰੁਪਏ/ਪ੍ਰਤੀ ਮਹੀਨਾ) |
|---|---|---|---|---|---|---|---|
| 1 | ਸੀਨੀਅਰ ਮੈਡੀਕਲ ਅਫ਼ਸਰ | -- | 20% | 500 | 500 | -- | -- |
| 2 | ਮੈਡੀਕਲ ਅਫ਼ਸਰ | -- | 20% | 500 | 500 | -- | -- |
| 3 | ਸਟਾਫ ਨਰਸ | -- | 20% | 300 | 500 | -- | -- |
| 4 | ਫਾਰਮਾਸਿਸਟ | -- | 20% | 250 | 500 | -- | -- |
| 5 | ਵਾਰਡ ਅਟੈਂਡੈਂਟ | -- | 20% | 250 | 500 | -- | 300 |

----------

## MATTERS RAISED DURING ZERO HOUR AND STATEMENT BY THE MINISTER THEREON

**ਮਾਨਯੋਗ ਸਪੀਕਰ :** ਹੁਣ ਤੁਸੀਂ ਜ਼ੀਰੋ ਆਵਰ ਤੇ ਵਾਰੀ ਵਾਰੀ ਬੋਲ ਲੈਣਾ।

**ਸਰਦਾਰ ਅਮਰਜੀਤ ਸਿੰਘ ਸੰਦੋਆ :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਰੋਪੜ ਤੋਂ ਨੂਰਪੁਰ ਬੇਦੀ ਦੀ 36 ਕਿਲੋਮੀਟਰ ਸੜਕ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਦੇ ਟੈਂਡਰ ਹੋਏ ਨੂੰ 2 ਸਾਲ ਹੋ ਗਏ ਹਨ, ਨਾ ਤਾਂ ਪਿਛਲੇ ਵਿੱਤ ਮੰਤਰੀ ਸਾਹਿਬ ਨੇ ਫੰਡ ਜਾਰੀ ਕੀਤੇ ਹਨ। ਉਸ ਸੜਕ ਤੇ ਰੋਜ਼ ਮੌਤਾਂ ਹੁੰਦੀਆਂ ਹਨ। ਲੋਕ ਵਿਆਹ ਸ਼ਾਦੀਆਂ ਨੂੰ ਨਹੀਂ ਜਾ ਸਕਦੇ। ਲੋਕਾਂ ਦੇ ਕੱਪੜੇ ਖਰਾਬ ਹੋ ਜਾਂਦੇ ਹਨ, ਉਥੇ ਲੋਕ ਧਰਨੇ ਲਗਾ ਕੇ ਬੈਠੇ ਹਨ। ਮੈਂ ਸਾਡੇ ਜਿਹੜੇ ਮੌਜੂਦਾ ਮੁੱਖ ਮੰਤਰੀ ਸਾਹਿਬ ਹਨ, ਉਨ੍ਹਾਂ ਨੂੰ ਵੀ 6-7 ਵਾਰ ਮਿਲਿਆ ਹਾਂ ਤੇ ਉਨ੍ਹਾਂ ਨੂੰ ਕਿਹਾ ਹੈ ਕਿ ਕਿਰਪਾ ਕਰਕੇ ਇਸ ਸੜਕ ਵਾਸਤੇ ਫੰਡ ਜਾਰੀ ਕਰ ਦਿਉ, ਸਾਡੀ ਸੜਕ ਬਣਾ ਦਿਉ। ਮੈਂ ਤੁਹਾਡੇ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਸਾਡੀ ਇਸ ਸੜਕ ਲਈ ਫੰਡ ਕਦੋਂ ਜਾਰੀ ਹੋਣਗੇ? ਨਹੀਂ ਤਾਂ ਸਾਨੂੰ ਵੀ ਧਰਨੇ ਤੇ ਬੈਠਣਾ ਪੈਣਾ ਹੈ।

**ਮਾਨਯੋਗ ਸਪੀਕਰ :** ਇਹ ਪੁੱਛਣ ਵਾਲਾ ਸਵਾਲ ਨਹੀਂ ਹੈ। ਤੁਸੀਂ ਬੈਠੋ ਜੀ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡਾ ਧਿਆਨ ਬਠਿੰਡਾ ਜ਼ਿਲ੍ਹੇ ਦੇ ਪਿੰਡ ਕਾਂਗੜ ਬਾਰੇ ਲਿਆਉਣਾ ਚਾਹੁੰਦਾ ਹਾਂ। ਉਥੇ ਇੱਕ ਦਲਿਤ ਗਰੀਬ ਪਰਿਵਾਰ ਨਾਲ ਇੰਨੀ ਜ਼ਿਆਦਤੀ ਹੋਈ ਹੈ ਕਿ ਅੱਜ ਟਾਈਮਜ਼ ਆਫ ਇੰਡੀਆ ਅਖਬਾਰ ਵਾਲਿਆਂ ਨੇ ਲਿਖਿਆ ਕਿ Dalit family accuses MLA of threat and torture. ਇਹ ਮਾਮਲਾ ਬੜਾ ਸੀਰੀਅਸ ਹੈ। ਜੇ ਸਰਕਾਰ ਦੇ ਵਿੱਚ ਬੈਠੇ, ਚੁਣੇ ਹੋਏ ਲੋਕ ਗਰੀਬਾਂ ਨਾਲ ਧੱਕਾ ਕਰਨਗੇ ਤਾਂ ਫਿਰ ਆਮ ਬੰਦੇ ਤੋਂ ਆਪਾਂ ਕੀ ਉਮੀਦ ਕਰ ਸਕਦੇ ਹਾਂ? ਮੈਂ ਸਮਝਦਾ ਹਾਂ ਉਨ੍ਹਾਂ ਤੇ ਕਾਰਵਾਈ ਹੋਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਦਲਿਤ ਫੈਮਿਲੀ ਉੱਤੇ ਹਮਲਾ ਕੀਤਾ ਹੈ। ਮੇਰੇ ਕੋਲ ਵੀਡੀਓ ਹੈ। ਉਨ੍ਹਾਂ ਦੇ ਗੰਨਮੈਨਾਂ ਨੇ ਸਿਵਲ ਵਰਦੀ ਵਿੱਚ ਜਾ ਕੇ, ਹਥਿਆਰ ਲੈ ਕੇ ਉਨ੍ਹਾਂ ਦੀਆਂ ਔਰਤਾਂ, ਬੱਚਿਆਂ, ਬਜ਼ੁਰਗਾਂ ਨੂੰ ਘੜੀਸਿਆ ਅਤੇ ਗੰਦੀਆਂ ਮੰਦੀਆਂ ਗਾਲ੍ਹਾਂ ਕੱਢੀਆਂ। ਸਪੀਕਰ ਸਾਹਿਬ, ਉਨ੍ਹਾਂ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ। ਖਹਿਰਾ ਸਾਹਿਬ, ਤੁਸੀਂ ਕੁਝ ਕਹਿਣਾ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਹਾਂ ਜੀ। ਸੀ.ਐਮ ਸਾਹਿਬ ਦੀ ਇੱਕ ਬਹੁਤ ਵੱਡੀ ਅਨਾਊਂਸਮੈਂਟ/ਨੋਟੀਫਿਕੇਸ਼ਨ ਹੋਈ ਹੈ ਤੇ ਕੈਬਨਿਟ ਵਿੱਚ ਫੈਸਲਾ ਹੋਇਆ ਹੈ ਕਿ ਇੰਡਸਟਰੀਅਲ ਯੂਨਿਟਸ ਤੋਂ ਬਿਜਲੀ ਦਾ 5/- ਰੁਪਏ ਪ੍ਰਤੀ ਯੂਨਿਟ ਚਾਰਜ ਕੀਤਾ ਜਾਵੇਗਾ ਲੇਕਿਨ ਅੱਜ ਦੀ ਟ੍ਰਿਬਿਊਨ ਅਖਬਾਰ ਵਿੱਚ front page story 'Shocker for Punjab Units' ਆਈ ਹੈ, ਇਨ੍ਹਾਂ ਤੋਂ 10/- ਰੁਪਏ ਤੋਂ ਲੈ ਕੇ 11/- ਰੁਪਏ ਪਰ ਯੂਨਿਟ ਚਾਰਜ ਕੀਤਾ ਜਾ ਰਿਹਾ ਹੈ। ਇਹ ਗੋਬਿੰਦਗੜ੍ਹ ਦੇ ਬਿੱਲ ਹਨ (ਬਿੱਲ ਲਹਿਰਾ ਕੇ ਦਿਖਾਉਂਦੇ ਹੋਏ)। ਇਸੇ ਅਖਬਾਰ ਵਿੱਚ ਹੀ ਇੱਕ ਹੋਰ ਖਬਰ ਆਈ ਹੈ ਕਿ ਆਂਗਨਵਾੜੀ ਵਰਕਰਜ਼ ਸੰਗਰੂਰ ਵਿਖੇ ਪ੍ਰੋਟੈਸਟ ਕਰ ਰਹੀਆਂ ਹਨ, ਉਥੇ ਲੇਡੀ

ਪੁਲਿਸ ਜਿਹੜੀ ਹੈ ਉਹ ਪਿੱਛੇ ਖੜ੍ਹੀ ਹੈ ਲੇਕਿਨ ਯੂਨੀਫਾਰਮ ਵਿੱਚ ਪੰਜਾਬ ਪੁਲਿਸ ਦਾ ਮੇਲ ਅਫਸਰ, ਉਨ੍ਹਾਂ ਨਾਲ ਹੱਥੋਪਾਈ ਹੋ ਰਿਹਾ ਹੈ। Just a concern for safety of women.

**ਮਾਨਯੋਗ ਸਪੀਕਰ :** ਇਹ ਗੱਲ ਤੁਸੀਂ ਬਜਟ ਤੇ ਕਰ ਸਕਦੇ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਰ, latest issue ਹੈ । ਕੀ ਕੋਈ cognizance ਲੈਣ ਵਾਲੇ ਮਨਿਸਟਰ ਬੈਠੇ ਹਨ? ਮੈਨੂੰ ਤਾਂ ਪਤਾ ਨਹੀਂ ਸੀ ਕਿ ਸੋਸ਼ਲ ਸਕਿਉਰਿਟੀ ਮਨਿਸਟਰ ਅਧੀਨ ਆਂਗਨਵਾੜੀਜ਼ ਆਉਂਦੀਆਂ ਹਨ। ਆਂਗਨਵਾੜੀ ਔਰਤਾਂ ਦੀ ਤਾਂ ਪ੍ਰੋਟੈਕਸ਼ਨ ਕਰੋ ਜੀ। ਤੁਹਾਡੇ ਮਹਿਕਮੇ ਦੇ ਲੋਕ ਹਨ ਜੀ। ਬਿਜਲੀ ਵਾਲੇ ਮੰਤਰੀ ਵੀ ਇਥੇ ਬੈਠੇ ਨਹੀਂ ਹਨ। ਉਨ੍ਹਾਂ ਨੂੰ 5/- ਰੁਪਏ ਪ੍ਰਤੀ ਯੂਨਿਟ ਬਿਜਲੀ ਨਹੀਂ ਮਿਲਦੀ, 10/-ਰੁਪਏ ਤੋਂ 11/- ਰੁਪਏ ਪ੍ਰਤੀ ਯੂਨਿਟ ਮਿਲਦੀ ਹੈ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨੇ ਜਿਹੜੀ ਪੰਜ ਰੁਪਏ ਯੂਨਿਟ ਦੀ ਗੱਲ ਕੀਤੀ ਹੈ, ਇਸ ਦੀ ਇਨਕੁਆਰੀ ਕਰ ਲਵਾਂਗੇ। ਚੀਫ ਮਨਿਸਟਰ ਸਾਹਿਬ ਦਾ ਇਸ ਗੱਲ ਤੇ ਫੈਸਲਾ ਪੱਕਾ ਹੈ ਕਿ ਇੰਡਸਟਰੀ ਤੋਂ ਬਿਜਲੀ ਦਾ ਪੰਜ ਰੁਪਏ ਯੂਨਿਟ ਚਾਰਜ ਕੀਤਾ ਜਾਵੇਗਾ। ਸਰਕਾਰ ਦਾ ਫੈਸਲਾ ਉਸੇ ਤਰ੍ਹਾਂ ਇੰਨ-ਬਿੰਨ ਲਾਗੂ ਹੋਵੇਗਾ। ਕੋਈ ਕਮੀ ਨਹੀਂ ਕੀਤੀ ਜਾਵੇਗੀ। ਇਹ ਬਿੱਲਾਂ ਦੀ ਕਾਪੀ ਮੈਨੂੰ ਦੇ ਦੇਣ, ਮੈਂ ਇਨਕੁਆਰੀ ਕਰਵਾ ਦਿਆਂਗਾ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸ਼ੁਕਰ ਹੈ ਸਪੀਕਰ ਸਾਹਿਬ, ਮੇਰਾ ਵੀ ਯਾਦ ਆ ਗਿਆ। ਗੁੱਸਾ ਨਾ ਕਰਿਓ ਸਪੀਕਰ ਸਾਹਿਬ, ਸੱਚੀ ਗੱਲ ਕਈ ਵਾਰ...

**ਸੰਸਦੀ ਮਾਮਲੇ ਮੰਤਰੀ :** ਖਹਿਰਾ ਸਾਹਿਬ, ਇਸ ਖਬਰ ਦੀ ਜ਼ਰਾ ਲਾਸਟ ਲਾਈਨ ਪੜ੍ਹ ਦਿਉ। (ਵਿਘਨ) (ਸ਼ੋਰ) Last line of this news item ਜ਼ਰਾ ਪੜ੍ਹ ਦਿਉ। (ਸ਼ੋਰ) ਇੱਕ ਮਿੰਟ ਵਿੱਚ ਪੜ੍ਹ ਦਿਉ। ਜਿਹੜੀ ਤੁਸੀਂ ਸਟੋਰੀ ਪੜ੍ਹ ਰਹੇ ਸੀ, ਉਸ ਦੀ ਲਾਸਟ ਲਾਈਨ ਪੜ੍ਹ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਪਹਿਲਾਂ ਇਹ ਦੱਸੋ।(ਵਿਘਨ ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਪੜ੍ਹ ਦਿਉ। why don't you read. (ਵਿਘਨ ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਪੜ੍ਹ ਦਿੰਦਾ ਹਾਂ। (ਵਿਘਨ ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਪੜ੍ਹ ਦਿਉ. If you are relying on this paper, you should read the last line. (ਵਿਘਨ ) (ਸ਼ੋਰ)

**Sardar Sukhpal Singh Khaira** : No, I am relying on the bills also. (Interruptions)

**Parliamentary Affairs Minister** : Please read the last line. Read out the last line.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਸਾਰਾ ਹੀ ਪੜ੍ਹ ਦਿੰਦਾ ਹਾਂ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਸਾਰਾ ਨਹੀਂ। ਲਾਸਟ ਲਾਈਨ ਪੜ੍ਹ ਦਿਉ। (ਵਿਘਨ) (ਸ਼ੋਰ) You are misleading the House. (interruptions) Why don't you read the last line?

**Sardar Sukhpal Singh Khaira** : Why don't you see the newspaper? (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਮੈਨੂੰ ਨਿਊਜ਼ ਪੇਪਰ ਦੇ ਦਿਉ। ਮੈਂ ਇਨਕੁਆਰੀ ਕਰਵਾ ਲੈਂਦਾ ਹਾਂ। (ਵਿਘਨ) (ਸ਼ੋਰ)

**Mr. Speaker** : Please address the Chair. (Interruptions)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਜਿਹੜੀ ਨਿਊਜ਼-ਆਈਟਮ ਹੈ...

**ਸੰਸਦੀ ਮਾਮਲੇ ਮੰਤਰੀ :** ਤੁਸੀਂ ਇਸ ਨਿਊਜ਼ ਪੇਪਰ ਦੀ ਲਾਸਟ ਲਾਈਨ ਪੜ੍ਹ ਦਿਉ।(ਵਿਘਨ ) (ਸ਼ੋਰ)

**Mr. Speaker** : Please address the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਟ੍ਰਿਬਿਊਨ ਨੇ ਐਵੇਂ ਹੀ ਖਬਰ ਛਾਪ ਦਿੱਤੀ? ਕੀ ਉਸ ਨੇ ਸ਼ੁਗਲ ਮੇਲੇ ਲਈ ਹੀ ਖਬਰ ਛਾਪੀ ਹੈ? (ਵਿਘਨ ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਖਬਰ ਛਪੀ ਹੈ, ਖਬਰ ਦੀ ਲਾਸਟ ਲਾਈਨ ਕੀ ਹੈ? (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਲਾਸਟ ਲਾਈਨ ਵਿੱਚ ਕਿਹਾ ਹੈ ਕਿ ਚੇਅਰਮੈਨ ਨੇ ਆਪਣੀ ਗਲਤੀ ਮੰਨੀ ਹੈ। (ਵਿਘਨ) (ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਅਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸੰਸਦੀ ਮਾਮਲੇ ਮੰਤਰੀ :** ਜਦੋਂ ਗੱਲ ਹੋ ਹੀ ਗਈ ਹੈ। ਇਸ ਦਾ ਮਤਲਬ ਫੈਸਲਾ ਹੋ ਗਿਆ ਹੈ.. (ਵਿਘਨ) (ਸ਼ੋਰ) what are you doing?

**ਮਾਨਯੋਗ ਸਪੀਕਰ :** ਚਲੋ, ਬੈਠੋ ਪਲੀਜ਼। ਹੁਣ ਬੈਠੋ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਹਰ ਵੇਲੇ ਜਿਹੜੀ ਗੱਲ ਲੀਡਰ ਆਫ ਦੀ ਆਪੋਜ਼ੀਸ਼ਨ ਵੱਲੋਂ ਆਉਂਦੀ ਹੈ .... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਪਲੀਜ਼ ਬੈਠੋ ਹੁਣ।(ਵਿਘਨ) (ਸ਼ੋਰ) ਪਲੀਜ਼ ਬੈਠੋ। ਪਲੀਜ਼ ਬੈਠੋ।

**ਸੰਸਦੀ ਮਾਮਲੇ ਮੰਤਰੀ :** ਖਹਿਰਾ ਸਾਹਿਬ ਦਾ ਸਪੀਕਰ ਆਨ ਕਰੋ ਜੀ, ਇਹ ਲਾਸਟ ਲਾਈਨ ਪੜ੍ਹਨਗੇ...(ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪੀ.ਐਸ.ਪੀ.ਸੀ.ਐਲ. ਦੇ ਚੇਅਰਮੈਨ ਨੇ ਆਪਣੀ ਗਲਤੀ ਮੰਨੀ ਹੈ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਜਦੋਂ ਗਲਤੀ ਮੰਨ ਲਈ ਹੈ ਤਾਂ ਹੋਰ ਕੀ ਰਹਿ ਗਿਆ ਹੈ? (ਵਿਘਨ (ਸ਼ੋਰ) ਜੇ ਗਲਤੀ ਮੰਨ ਲਈ ਹੈ ਤਾਂ bills will be rectified.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਚੇਅਰਮੈਨ ਆਪਣੀ ਗਲਤੀ ਮੰਨ ਰਿਹਾ ਹੈ ਅਤੇ ਤੁਹਾਨੂੰ ਕੁਝ ਨਹੀਂ ਲੱਭ ਰਿਹਾ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਚੇਅਰਮੈਨ ਇਹੀ ਤਾਂ ਕਹਿ ਰਿਹਾ ਹੈ ; what Chairman is saying?

**ਮਾਨਯੋਗ ਸਪੀਕਰ** : ਪਲੀਜ਼ ਬੈਠੋ ਹੁਣ। ਸਾਰੇ ਬੈਠ ਜਾਉ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਚੇਅਰਮੈਨ ਕਹਿ ਰਿਹਾ ਹੈ ਕਿ ਸਰਕਾਰ ਦੀ ਗਲਤੀ ਹੈ। (ਸ਼ੋਰ)

**ਮਾਨਯੋਗ ਸਪੀਕਰ** : ਪਲੀਜ਼ ਚੇਅਰ ਨੂੰ ਐਡਰੈਸ ਕਰੋ। ਪਲੀਜ਼ ਚੇਅਰ ਨੂੰ ਐਡਰੈਸ ਕਰੋ। (ਵਿਘਨ) (ਸ਼ੋਰ)

**Parliamentary Affairs Minister** : We are going to implement it. (interruptions) ਪੰਜ ਰੁਪਏ ਯੂਨਿਟ ਵਾਲਾ ਫੈਸਲਾ ਇੰਨ-ਬਿੰਨ ਲਾਗੂ ਹੋਵੇਗਾ। (ਵਿਘਨ) (ਸ਼ੋਰ) ਖਹਿਰਾ ਸਾਹਿਬ, ਇੰਨ-ਬਿੰਨ ਲਾਗੂ ਹੋਵੇਗਾ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਪਲੀਜ਼ ਬੈਠੋ ਹੁਣ। ਸਾਰੇ ਬੈਠ ਜਾਉ। (ਵਿਘਨ) (ਸ਼ੋਰ) ਬੈਠ ਜਾਉ, ਸਾਰੇ ਬੈਠ ਜਾਉ। (ਵਿਘਨ) (ਸ਼ੋਰ) ਹੁਣ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ। ਧਿਆਨ ਦਿਵਾਊ ਨੋਟਿਸ ।

---------

## CALL ATTENTION NOTICE UNDER RULE 66

(ਕ੍ਰਮ ਨੰ: 21)

1. **ਸਰਦਾਰ ਅਮਰਜੀਤ ਸਿੰਘ ਸੰਦੋਆ**
2. **ਸਰਦਾਰ ਮਨਜੀਤ ਸਿੰਘ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਰੋਪੜ ਜ਼ਿਲ੍ਹੇ ਦੇ ਨੂਰਪੁਰਬੇਦੀ ਇਲਾਕੇ ਵਿੱਚ ਲੱਗੇ ਸਰਕਾਰੀ ਟਿਊਬਵੈਲਜ਼ ਵਿੱਚ ਰੇਤਾ ਆ ਗਿਆ ਹੈ ਜਿਸ ਕਰਕੇ ਇਹ ਟਿਊਬਵੈਲਜ਼ ਬੰਦ ਪਏ ਹਨ। ਲੋਕ ਆਪਣੀਆਂ ਫਸਲਾਂ ਬੀਜਣ ਲਈ ਪਾਣੀ ਨੂੰ ਤਰਸਦੇ ਹਨ ਅਤੇ ਪਾਣੀ ਦਾ ਹੋਰ ਕੋਈ ਪ੍ਰਬੰਧ ਨਹੀਂ ਹੈ ਜਿਸ ਕਰਕੇ ਇਸ ਇਲਾਕੇ ਦੀ ਜ਼ਮੀਨ ਬੰਜਰ ਹੋ ਰਹੀ ਹੈ। ਲੋਕਾਂ ਦੀ ਇਹ ਮੰਗ ਹੈ ਕਿ ਜਲਦੀ ਤੋਂ ਜਲਦੀ ਇੱਥੇ ਨਵੇਂ ਟਿਊਬਵੈੱਲ ਲਗਾ ਕੇ ਲੋਕਾਂ ਦੀ ਜ਼ਮੀਨ ਨੂੰ ਬੰਜਰ ਹੋਣ ਤੋਂ ਬਚਾਇਆ ਜਾਵੇ। ਇਸ ਮਾਮਲੇ ਨੂੰ ਲੈ ਕੇ ਲੋਕਾਂ ਵਿੱਚ ਭਾਰੀ ਬੇਚੈਨੀ ਅਤੇ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸਪੀਕਰ ਸਾਹਿਬ, ਇਸ ਏਰੀਏ ਵਿੱਚ 66 ਟਿਊਬਵੈੱਲ ਲਗਾਏ ਸਨ, ਜਿਨ੍ਹਾਂ ਵਿੱਚੋਂ ਸਿਰਫ 13 ਖਰਾਬ ਹਨ। ਇਨ੍ਹਾਂ 13 ਟਿਊਬਵੈੱਲਾਂ ਨੂੰ ਅਗਲੇ ਸਾਲ ਵਿੱਚ 5 ਕਰੋੜ ਰੁਪਿਆ ਲਗਾ ਕੇ ਚਾਲੂ ਕਰ ਦਿੱਤਾ ਜਾਵੇਗਾ।

**ਸਰਦਾਰ ਅਮਰਜੀਤ ਸਿੰਘ ਸੰਦੋਆ** : ਸਪੀਕਰ ਸਾਹਿਬ, 13 ਟਿਊਬਵੈੱਲ ਖਰਾਬ ਨਹੀਂ ਹਨ, ਬਲਕਿ ਬਹੁਤ ਸਾਰੇ ਟਿਊਬਵੈੱਲ ਬੰਦ ਹੋ ਚੁੱਕੇ ਹਨ। ਲੋਕਾਂ ਦੀ ਮੰਗ ਹੈ ਕਿ ਉਹ ਟਿਊਬਵੈੱਲ ਚਾਲੂ ਕੀਤੇ ਜਾਣ।ਉਥੇ ਜ਼ਮੀਨ ਬੰਜਰ ਹੋ ਚੁੱਕੀ ਹੈ। ਇਹ 13 ਟਿਊਬਵੈੱਲ ਨਹੀਂ ਹਨ, ਇਹ ਜ਼ਿਆਦਾ ਹਨ। ਤੁਹਾਨੂੰ ਗਲਤ ਇਨਫਰਮੇਸ਼ਨ ਦਿੱਤੀ ਗਈ ਹੈ। ਇਹ ਬਹੁਤ ਗਲਤ ਇਨਫਰਮੇਸ਼ਨ ਹੈ। ਤੁਸੀਂ ਮੇਰੇ ਹਲਕੇ ਦਾ ਦੌਰਾ ਕਰ ਲਉ।

**ਮਾਨਯੋਗ ਸਪੀਕਰ** : ਤੁਸੀਂ ਲਿਖ ਕੇ ਭੇਜ ਦਿਉ।

**ਸਰਦਾਰ ਅਮਰਜੀਤ ਸਿੰਘ ਸੰਦੋਆ**: ਸਰ, ਮੇਰੀ ਇੱਕ ਹੋਰ ਵੀ ਬੇਨਤੀ ਹੈ। ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਸਤਲੁਜ ਦਰਿਆ ਦੀ ਮਾਈਨਿੰਗ ਹੋ ਰਹੀ ਸੀ, ਉਸ ਕਾਰਨ ਵੀ ਪਾਣੀ ਬਹੁਤ ਡੂੰਘਾ ਜਾ ਚੁੱਕਾ ਹੈ। ਉਨ੍ਹਾਂ ਪਿੰਡਾਂ ਵਿੱਚ ਵੀ ਸਰਕਾਰੀ ਟਿਊਬਵੈੱਲ ਲਗਾਏ ਜਾਣ।

**ਮੰਤਰੀ** : ਸਪੀਕਰ ਸਾਹਿਬ, ਮਾਈਨਿੰਗ ਵਿੱਚ ਰੇਤ ਕੱਢੀ ਜਾਂਦੀ ਹੈ, ਪਾਣੀ ਨਹੀਂ ਕੱਢਿਆ ਜਾਂਦਾ। ਇਸ ਕਰਕੇ ਪਾਣੀ ਡੂੰਘਾ ਨਹੀਂ ਹੋ ਸਕਦਾ।

---------

## RESUMPTION OF GENERAL DISCUSSION ON THE BUDGET ESTIMATES FOR THE YEAR 2018-19

**ਮਾਨਯੋਗ ਸਪੀਕਰ:** ਸਾਲ 2018-19 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। ਅੱਜ ਮਿਤੀ 27.03.2018 ਨੂੰ ਸਵੇਰ ਦੀ ਬੈਠਕ ਦੌਰਾਨ ਜਦੋਂ ਸਦਨ ਦੀ ਕਾਰਵਾਈ ਸਥਗਿਤ ਹੋਈ ਸੀ ਤਾਂ ਉਸ ਸਮੇਂ ਸਰਦਾਰ ਦਵਿੰਦਰ ਸਿੰਘ ਘੁਬਾਇਆ ਬਜਟ ਅਨੁਮਾਨਾਂ ਤੇ ਆਮ ਬਹਿਸ ਤੇ ਬੋਲ ਰਹੇ ਸਨ। ਹੁਣ ਉਹ ਆਪਣਾ ਭਾਸ਼ਣ ਮੁੜ ਆਰੰਭ ਕਰਨਗੇ।

**ਸਰਦਾਰ ਦਵਿੰਦਰ ਸਿੰਘ ਘੁਬਾਇਆ (ਫਾਜ਼ਿਲਕਾ)**: ਧੰਨਵਾਦ, ਸਪੀਕਰ ਸਾਹਿਬ। ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦ ਕਰ ਰਿਹਾ ਸੀ ਕਿ ਉਨ੍ਹਾਂ ਨੇ ਸਾਡੇ ਫਾਜ਼ਿਲਕਾ ਜ਼ਿਲ੍ਹੇ ਨੂੰ 45 ਕਰੋੜ ਰੁਪਏ ਟਰਸ਼ਰੀ ਕੈਂਸਰ ਸੈਂਟਰ ਬਣਾਉਣ ਵਾਸਤੇ ਦਿੱਤਾ ਹੈ। ਸੋ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੀ ਸਰਕਾਰ ਵਿੱਚ ਜੋ ਡਿਪਟੀ ਸੀ.ਐਮ. ਸਨ, ਉਹ ਸਾਡੇ ਫਾਜ਼ਿਲਕਾ ਜ਼ਿਲ੍ਹੇ ਤੋਂ ਹੀ ਜਿੱਤੇ ਸਨ ਅਤੇ ਮੇਰੇ ਪਿਤਾ ਜੀ ਉਨ੍ਹਾਂ ਨੂੰ ਜਲਾਲਾਬਾਦ ਲੈ ਕੇ ਗਏ ਸਨ ਤੇ ਉੱਥੋਂ ਦੇ ਲੋਕਾਂ ਨੇ ਉਨ੍ਹਾਂ ਨੂੰ ਜਿਤਾਇਆ ਸੀ । ਉਨ੍ਹਾਂ ਨੂੰ ਬੜਾ ਮਾਣ ਵੀ ਦਿੱਤਾ ਸੀ ਤੇ ਬੜੀ ਲੀਡ ਨਾਲ ਉਨ੍ਹਾਂ ਨੂੰ ਦੋ ਵਾਰ ਜਿਤਾਇਆ ਸੀ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਕੈਂਸਰ ਦੀ ਬਿਮਾਰੀ ਸਾਰੇ ਮਾਲਵੇ ਵਿੱਚ ਫੈਲ ਚੁੱਕੀ ਹੈ, ਇਹ ਬੜਾ ਚਿੰਤਾ ਦਾ ਵਿਸ਼ਾ ਹੈ ਪਰ ਉਨ੍ਹਾਂ ਨੇ ਪਿਛਲੇ ਅੱਠ ਸਾਲਾਂ ਵਿੱਚ ਕੈਂਸਰ ਵਾਸਤੇ ਕੁਝ ਨਹੀਂ ਕੀਤਾ। ਸੋ, ਮੈਂ ਕੈਪਟਨ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ ਤੇ ਵਿੱਤ ਮੰਤਰੀ ਜੀ ਨੂੰ ਵੀ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਆਉਂਦਿਆਂ ਹੀ ਸਾਡੇ ਫਾਜ਼ਿਲਕਾ ਜ਼ਿਲ੍ਹੇ ਨੂੰ ਕੈਂਸਰ ਵਾਸਤੇ ਹਸਪਤਾਲ ਦਿੱਤਾ ਹੈ। ਫਾਜ਼ਿਲਕਾ ਵਿੱਚ ਪਿਛਲੀ ਸਰਕਾਰ ਦੌਰਾਨ illegal mining ਹੋਈ ਸੀ ਤੇ ਸਰਕਾਰ ਨੂੰ ਕੋਈ ਰੈਵੇਨਿਊ ਇਕੱਠਾ ਨਹੀਂ ਹੋਇਆ ਸੀ ਪਰ ਇਸ ਬਜਟ ਦੇ ਵਿੱਚ 900 ਕਰੋੜ ਰੁਪਏ ਦਾ ਰੈਵੇਨਿਊ mining ਤੋਂ ਆਇਆ ਹੈ। ਸੋ, ਮੈਂ ਚਾਹੁੰਦਾ ਹਾਂ ਕਿ ਉਸ ਸਮੇਂ ਹੋਈ illegal mining ਦੀ ਇਨਕੁਆਰੀ ਕਰਵਾਈ ਜਾਵੇ ਤੇ ਚਾਹੇ ਕੋਈ ਅਫਸਰ ਸੀ, ਚਾਹੇ ਕੋਈ ਲੀਡਰ ਸੀ, ਉਨ੍ਹਾਂ ਖਿਲਾਫ ਕਾਰਵਾਈ ਕੀਤੀ ਜਾਵੇ।

ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਸਾਡੇ ਫਾਜ਼ਿਲਕਾ ਵਿੱਚ ਕੋਆਪਰੇਟਿਵ ਸ਼ੂਗਰ ਮਿੱਲ ਵਾਸਤੇ ਵੀ ਫੰਡ ਦਿੱਤਾ ਗਿਆ ਹੈ। ਸਾਡੇ ਫਾਜ਼ਿਲਕਾ ਵਿੱਚ ਇੱਕੋ ਹੀ ਕੋਆਪਰੇਟਿਵ ਸ਼ੂਗਰ ਮਿੱਲ ਹੈ। ਇਹ ਬੜਾ ਵੱਡਾ ਅਦਾਰਾ ਹੈ ਤੇ ਕਾਫੀ ਲੋਕਾਂ ਨੂੰ ਉੱਥੇ ਰੁਜ਼ਗਾਰ ਮਿਲਿਆ ਹੋਇਆ ਹੈ ਤੇ ਉੱਥੋਂ ਦੇ ਲੋਕਾਂ ਵੱਲੋਂ ਕਾਫੀ ਸ਼ੂਗਰਕੇਨ ਬੀਜਿਆ ਜਾਂਦਾ ਹੈ। ਸੋ, ਉਸ ਵਾਸਤੇ ਵੀ ਜੋ ਫੰਡ ਵਿੱਤ ਮੰਤਰੀ ਸਾਹਿਬ ਨੇ ਦਿੱਤਾ ਹੈ ਮੈਂ ਉਸ ਦਾ ਵੀ ਧੰਨਵਾਦ ਕਰਦਾ ਹਾਂ।

ਪਿਛਲੇ ਸਮੇਂ ਵਿੱਚ ਜਿਹੜੇ ਫਾਜ਼ਿਲਕਾ ਤੋਂ ਹੈਲਥ ਮਨਿਸਟਰ ਸੀ ** ** ਉਨ੍ਹਾਂ ਨੇ ਬੜੀਆਂ ਮਸ਼ੀਨਾਂ ਖਰੀਦੀਆਂ ਸਨ, ਉਹ ਇਸ ਲਈ ਖਰੀਦੀਆਂ ਕਿਉਂਕਿ ਕੰਪਨੀ ਵਾਲਿਆਂ ਨਾਲ ਉਨ੍ਹਾਂ ਦੀ ਸੈਟਿੰਗ ਸੀ ਤੇ ਉਹ ਪੈਸੇ ਸਿੱਧਾ ਹੀ ਲੈ ਲੈਂਦਾ ਸੀ।

**ਮਾਨਯੋਗ ਸਪੀਕਰ**: ਜਿਹੜੇ ਮੈਂਬਰ ਹਾਊਸ ਦੇ ਅੰਦਰ ਨਹੀਂ ਹਨ, ਉਨ੍ਹਾਂ ਦਾ ਨਾਂ ਨਾ ਲਿਆ ਜਾਵੇ ਤੇ ਉਨ੍ਹਾਂ ਦਾ ਨਾਂ ਐਕਸਪੰਜ ਕੀਤਾ ਜਾਵੇ।

**ਸਰਦਾਰ ਦਵਿੰਦਰ ਸਿੰਘ ਘੁਬਾਇਆ** : ਉਸ ਵੱਲੋਂ ਉਹ ਮਸ਼ੀਨਾਂ ਖਰੀਦ ਕੇ ਉਸ ਵਿੱਚ ਬਹੁਤ ਵੱਡਾ ਫਰਾਡ ਕੀਤਾ ਗਿਆ ਹੈ ਤੇ ਉਨ੍ਹਾਂ ਨੂੰ ਚਲਾਉਣ ਵਾਸਤੇ ਕੋਈ ਨਵੇਂ ਡਾਕਟਰ ਜਾਂ ਮੁਲਾਜ਼ਮ ਨਹੀਂ ਰੱਖੇ ਗਏ ਸਨ। ਸੋ, ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਸਾਡੇ ਫਾਜ਼ਿਲਕਾ ਦੇ ਹਸਪਤਾਲ ਵਿੱਚ ਜੋ ਡਾਇਲਾਸਿਸ ਮਸ਼ੀਨ ਹੈ ਉਸ ਨੂੰ ਚਲਾਉਣ ਵਾਸਤੇ ਕੋਈ ਮੁਲਾਜ਼ਮ ਨਹੀਂ ਹੈ ਤੇ ਉੱਥੋਂ ਦੇ ਗਰੀਬ ਲੋਕ ਆਪਣੇ ਇਲਾਜ ਵਾਸਤੇ ਕਿਤੇ ਦੂਰ ਨਹੀਂ ਜਾ ਸਕਦੇ, ਫਰੀਦਕੋਟ ਵੀ ਉਨ੍ਹਾਂ ਨੂੰ ਦੂਰ ਪੈਂਦਾ ਹੈ ਤੇ ਬਠਿੰਡਾ ਵੀ ਉਨ੍ਹਾਂ ਨੂੰ ਦੂਰ ਪੈਂਦਾ ਹੈ। ਮੈਂ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉੱਥੇ ਹਸਪਤਾਲ ਵਿੱਚ ਮਸ਼ੀਨਾਂ ਨੂੰ ਚਲਾਉਣ ਵਾਸਤੇ ਕੋਈ ਮੁਲਾਜ਼ਮ ਨਹੀਂ ਹਨ ਇਸ ਲਈ ਉੱਥੇ ਨਵੇਂ ਮੁਲਾਜ਼ਮ ਰੱਖੇ ਜਾਣ।

---

** Expunged as ordered by the Chair.

[ਸਰਦਾਰ ਦਵਿੰਦਰ ਸਿੰਘ ਘੁਬਾਇਆ]

ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਸਾਡੇ ਬਾਰਡਰ ਏਰੀਏ ਦੇ ਲੋਕਾਂ ਨੇ ਜੰਗਾਂ ਦੀ ਬਹੁਤ ਮਾਰ ਸਹੀ ਹੈ। ਸਾਡਾ ਫਾਜ਼ਿਲਕਾ ਏਰੀਆ ਇਹੋ ਜਿਹਾ ਹੈ ਜਿਸ ਦੇ ਇੱਕ ਪਾਸੇ ਸਤਲੁਜ ਦਰਿਆ ਲੰਘਦਾ ਹੈ ਤੇ ਦੂਜੇ ਪਾਸੇ ਰਾਜਸਥਾਨ ਦਾ ਬਾਰਡਰ ਹੈ ਤੇ ਹਰ ਸਾਲ ਉੱਥੇ ਫਲੱਡ ਆਉਂਦਾ ਹੈ। ਪਿਛਲੀ ਸਰਕਾਰ ਨੇ ਇੱਕ ਸਟੰਟ ਖੇਡਿਆ ਸੀ ਕਿ ਬਾਰਡਰ ਏਰੀਆ ਦਸ ਕਿਲੋਮੀਟਰ ਤੱਕ ਖਾਲੀ ਕਰਵਾ ਦਿੱਤਾ ਗਿਆ ਸੀ। ਉਸ ਵਿੱਚ ਕੀ ਹੋਇਆ ਕਿ ਉੱਥੇ ਦਸ ਦਿਨਾਂ ਤੱਕ ਸਕੂਲ ਬੰਦ ਰਹੇ ਤੇ ਜਿਨ੍ਹਾਂ ਲੋਕਾਂ ਦੀਆਂ ਤਾਰਾਂ ਤੋਂ ਪਾਰ ਜ਼ਮੀਨਾਂ ਸੀ ਉਹ ਆਪਣੀਆਂ ਫਸਲਾਂ ਨੂੰ ਪਾਣੀ ਨਹੀਂ ਲਗਾ ਸਕੇ। ਸੋ, ਮਾਰ ਹਮੇਸ਼ਾ ਬਾਰਡਰ ਦੇ ਲੋਕਾਂ ਨੂੰ ਹੀ ਪੈਂਦੀ ਹੈ ਪਰ ਪਿਛਲੀ ਵਾਰ ਸਰਕਾਰ ਨੇ ਜਿਹੜਾ ਸਟੰਟ ਖੇਡਿਆ ਹੈ ਉਸ ਨਾਲ ਨੁਕਸਾਨ ਬਾਰਡਰ ਏਰੀਏ ਦਾ ਹੀ ਹੋਇਆ ਸੀ। ਸੋ, ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਬਾਰਡਰ ਏਰੀਏ ਦੇ ਪੰਜ ਕਿਲੋਮੀਟਰ ਤੱਕ ਜਿਹੜੇ ਲੋਕ ਰਹਿੰਦੇ ਹਨ, ਉਨ੍ਹਾਂ ਨੂੰ ਸਪੈਸ਼ਲ ਕੋਟਾ ਦਿੱਤਾ ਜਾਵੇ ਕਿਉਂਕਿ ਉਹ ਦੂਜੇ ਏਰੀਏ ਦੇ ਸਟੂਡੈਂਟਸ ਦੇ ਮੁਕਾਬਲੇ ਕੰਪੀਟ ਨਹੀਂ ਕਰ ਸਕਦੇ। ਸੋ, ਜਿਹੜੇ ਪਿੰਡ ਪੰਜ ਕਿਲੋਮੀਟਰ ਦੇ ਏਰੀਏ ਵਿੱਚ ਆਉਂਦੇ ਹਨ, ਉੱਥੇ ਦੇ ਲੋਕਾਂ ਨੂੰ ਜੋਬਜ਼ ਵਿੱਚ ਜਾਂ ਸਕੂਲਾਂ/ਕਾਲਜਾਂ ਵਿੱਚ ਐਡਮਿਸ਼ਨ ਲੈਣ ਵਾਸਤੇ ਸਪੈਸ਼ਲ ਕੋਟਾ ਦਿੱਤਾ ਜਾਵੇ ਤਾਂ ਕਿ ਉਹ ਵੀ ਤਰੱਕੀ ਕਰ ਸਕਣ ਅਤੇ ਉਨ੍ਹਾਂ ਦੇ ਪਰਿਵਾਰ ਵੀ ਤਰੱਕੀ ਕਰ ਸਕਣ। ਮੈਂ ਅਜੇ ਪੰਜਾਬ ਯੂਨੀਵਰਸਿਟੀ ਵਿੱਚ ਇਕਨਾਮਿਕਸ ਓਨਰਜ਼ ਕਰ ਰਿਹਾ ਹਾਂ। ਸੋ, ਮੈਂ ਐੱਫ.ਐੱਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿਉਂ ਜੋ ਉਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਨੂੰ ਵੀ 33 ਕਰੋੜ ਰੁਪਏ ਤੋਂ 42 ਕਰੋੜ ਰੁਪਏ ਦਾ ਫੰਡ ਦਿੱਤਾ ਹੈ। ਉੱਥੋਂ ਦੇ ਸਟੂਡੈਂਟਸ ਅਤੇ ਸਟਾਫ ਦੀ ਮੰਗ ਸੀ ਕਿ ਸਾਨੂੰ ਫੰਡ ਮਿਲੇ। ਇਹ ਸਾਲ ਵਿੱਚ ਪਹਿਲੀ ਵਾਰ ਹੋਇਆ ਹੈ ਕਿ ਜਿਹੜਾ ਫਾਜ਼ਿਲਕਾ ਦਾ ਬਰਾਨੀ ਏਰੀਆ ਸੀ ਜਿੱਥੇ ਕਦੇ ਪਾਣੀ ਪੂਰਾ ਨਹੀਂ ਹੋਇਆ। ਇਸ ਵਾਰ ਰਾਣਾ ਗੁਰਜੀਤ ਸਿੰਘ ਜੀ ਸਾਡੇ ਇਰੀਗੇਸ਼ਨ ਮਨਿਸਟਰ ਸਨ, ਇਨ੍ਹਾਂ ਨੇ ਖੁਦ ਉੱਥੇ ਗੇੜਾ ਮਾਰਿਆ ਅਤੇ ਉਸ ਏਰੀਏ ਦੇ ਵਿੱਚ ਪਾਣੀ ਪੂਰਾ ਕਰਵਾ ਦਿੱਤਾ ਹੈ। ਇੱਕ ਦਿਨ ਮੈਨੂੰ ਆਪ ਪਾਰਟੀ ਵਾਲਿਆਂ ਦਾ ਫੋਨ ਆਇਆ। ਉਹ ਕਹਿੰਦੇ ਹਨ ਕਿ ਕਾਕਾ ਮੈਂ ਤੁਹਾਨੂੰ ਵੋਟ ਤਾਂ ਨਹੀਂ ਪਾਈ ਪਰ ਅਜ਼ਾਦੀ ਤੋਂ ਬਾਅਦ ਇਹ ਪਹਿਲੀ ਵਾਰ ਹੋਇਆ ਹੈ ਕਿ ਸਾਡੇ ਏਰੀਏ ਵਿੱਚ ਪਾਣੀ ਤੁਸੀਂ ਪੂਰਾ ਕਰਵਾ ਦਿੱਤਾ ਹੈ। ਅੱਗੇ ਤੋਂ ਤੁਸੀਂ ਵੋਟ ਮੰਗਣ ਨਾ ਆਇਓ, ਅਸੀਂ ਵੋਟ ਤੁਹਾਨੂੰ ਹੀ ਪਾਵਾਂਗੇ।

**ਮਾਨਯੋਗ ਸਪੀਕਰ:** ਧੰਨਵਾਦ, ਘੁਬਾਇਆ ਜੀ।

**ਸਰਦਾਰ ਦਵਿੰਦਰ ਸਿੰਘ ਘੁਬਾਇਆ:** ਸੋ, ਮੈਂ ਇਸ ਬਜਟ ਦੀ ਪ੍ਰੋੜ੍ਹਤਾ ਕਰਦੇ ਹੋਏ ਸਾਰਿਆਂ ਦਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ।

**ਸਰਦਾਰ ਸੁਖਬੀਰ ਸਿੰਘ ਬਾਦਲ (ਜਲਾਲਾਬਾਦ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਬਹੁਤ ਹੀ ਵਿਸਥਾਰ ਨਾਲ, ਬੜੇ ਵਧੀਆ ਤਰੀਕੇ ਨਾਲ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਇਸ ਬਜਟ ਦੀ ਅਸਲੀਅਤ ਦਿਖਾਈ ਹੈ। ਕਿਵੇਂ ਸਾਰੇ ਡਾਕੂਮੈਂਟਜ਼ ਫੈਬਰੀਕੇਟਿਡ, ਕਿਵੇਂ ਫਿੱਗਰਜ਼ ਫੈਬਰੀਕੇਟਿਡ, ਕਿਵੇਂ ਫਿੱਗਰਜ਼ ਨੂੰ ਥੱਲੇ ਕੀਤਾ ਗਿਆ ਤੇ ਇਨਕਮ ਨੂੰ ਐਕਸਲਰੇਟ ਕੀਤਾ ਗਿਆ। ਸਪੀਕਰ ਸਾਹਿਬ, ਕਿਸੇ ਦੇਸ਼ ਦਾ ਸਭ ਤੋਂ ਇੰਪਾਰਟੈਂਟ ਬੰਦਾ, ਦੇਸ਼ ਦਾ ਪ੍ਰਾਈਮ ਮਨਿਸਟਰ ਜਾਂ ਪ੍ਰੈਜ਼ੀਡੈਂਟ ਹੁੰਦਾ ਹੈ। ਉਸ ਤੋਂ ਬਾਅਦ ਦੂਜੇ ਨੰਬਰ ਤੇ ਦੁਨੀਆਂ ਜੇ ਕਿਸੇ ਨੂੰ ਦੇਖਦੀ ਹੈ ਤਾਂ ਫਾਈਨਾਂਸ ਮਨਿਸਟਰ ਨੂੰ ਦੇਖਦੀ ਹੈ। ਉਵੇਂ ਹੀ ਸਟੇਟ ਦਾ ਹਿਸਾਬ ਹੈ। ਸਾਰੀ ਮਾਰਕੀਟ ਸੈਂਟੀਮੈਂਟਜ਼ ਫਾਈਨਾਂਸ ਮਨਿਸਟਰ ਤੇ

ਡਿਪੈਂਡੈਂਟ ਹੁੰਦੀ ਹੈ। ਤੁਸੀਂ ਦੇਖਿਆ ਹੋਵੇਗਾ ਕਿ ਜਦੋਂ ਵੀ ਫਰਵਰੀ, ਮਾਰਚ ਵਿੱਚ ਦੇਸ਼ ਦਾ ਬਜਟ ਪੇਸ਼ ਹੁੰਦਾ ਹੈ ਉਦੋਂ ਸਾਰੀਆਂ ਮਾਰਕੀਟ ਸੈਂਟੀਮੈਂਟਜ਼, ਸਟਾਕ ਮਾਰਕੀਟਜ਼ ਐੱਫ.ਐੱਮ. ਵੱਲ ਦੇਖਦੀਆਂ ਹਨ ਕਿ ਕਿਵੇਂ ਦਾ ਬਜਟ ਪੇਸ਼ ਹੋਵੇਗਾ, ਕਿਵੇਂ ਦੀ ਵਿਜ਼ਨ ਹੋਵੇਗੀ ਅਤੇ ਕਿਵੇਂ ਐੱਫ.ਐੱਮ. ਦੇਸ਼ ਨੂੰ ਅੱਗੇ ਲੈ ਕੇ ਜਾਵੇਗਾ। ਸਪੀਕਰ ਸਾਹਿਬ, ਇੱਕ ਬਹੁਤ ਵੱਡੇ ਇਕਨਾਮਿਸਟ ਨੇ ਗੱਲ ਕਹੀ। ਉਸ ਨੇ ਕਿਹਾ difference between a competent Finance Minister and incompetent Finance Minister. ਉਸ ਨੇ ਚਾਰ ਗੱਲਾਂ ਲਿਖੀਆਂ ਜੋ ਕਿ ਮੈਂ ਪੜ੍ਹੀਆਂ। ਜਿਹੜਾ competent Finance Minister ਹੋਵੇਗਾ ਉਸ ਦੀ ਆਊਟਲੁੱਕ ਪਾਜ਼ੇਟਿਵ ਹੋਵੇਗੀ ਭਾਵੇਂ ਉਸ ਕੋਲ ਕੁਝ ਨਾ ਹੋਵੇ ਅਤੇ ਜਿਹੜਾ incompetent Finance Minister ਹੋਵੇਗਾ, ਉਸ ਦੀ ਆਊਟਲੁੱਕ ਨੈਗੇਟਿਵ ਹੋਵੇਗੀ। ਦੂਜੀ ਗੱਲ ਉਸ ਨੇ ਕਹੀ ਕਿ ਜਿਹੜਾ competent Finance Minister ਹੋਵੇਗਾ, ਉਹ ਆਪਣੇ ਬਜਟ ਰਾਹੀਂ ਗੌਰਮਿੰਟ ਦੇ ਗੋਲਜ਼ ਸੈੱਟ ਕਰੇਗਾ ਅਤੇ ਰਸਤਾ ਦੱਸੇਗਾ ਕਿ ਗੋਲਜ਼ ਸੈੱਟ ਕਿਵੇਂ ਕਰਨੇ ਹਨ। ਜਿਹੜਾ incompetent Finance Minister ਹੋਵੇਗਾ ਉਸ ਦੇ ਨਾ ਗੋਲਜ਼ ਹੋਣਗੇ ਅਤੇ ਨਾ ਹੀ ਰਸਤੇ ਹੋਣਗੇ। ਤੀਜੀ ਗੱਲ ਉਨ੍ਹਾਂ ਨੇ ਲਿਖੀ ਕਿ ਜਿਹੜਾ competent Finance Minister ਹੋਵੇਗਾ, ਉਹ ਹਰ ਪ੍ਰਾਬਲਮ ਦਾ solution ਦੱਸੇਗਾ ਅਤੇ ਜਿਹੜਾ incompetent Finance Minister ਹੋਵੇਗਾ ਉਹ ਇਕੱਲੀ ਪ੍ਰਾਬਲਮਜ਼ ਬਾਰੇ ਹੀ ਗੱਲ ਕਰੇਗਾ, ਪਾਸਟ ਪ੍ਰਾਬਲਮਜ਼, ਪ੍ਰੈਜ਼ੈਂਟ ਪ੍ਰਾਬਲਮਜ਼ ਦੀ ਗੱਲ ਕਰੇਗਾ ਲੇਕਿਨ ਉਹ ਕਦੇ ਵੀ solution ਬਾਰੇ ਗੱਲ ਨਹੀਂ ਕਰੇਗਾ। ਜਿਹੜਾ competent Finance Minister ਹੋਵੇਗਾ ਉਸ ਦੇ ਬਜਟ ਦੇ ਵਿੱਚ ideas ਹੋਣਗੇ। ਜਿਹੜਾ incompetent Finance Minister ਹੋਵੇਗਾ ਉਹ ਇਕੱਲੇ ਫਿੱਗਰਜ਼ ਹੀ ਦੇਵੇਗਾ ਅਤੇ ਜਿਹੜਾ most incompetent Finance Minister ਹੋਵੇਗਾ ਉਹ ਫਿੱਗਰਜ਼ ਨੂੰ fudge ਕਰੇਗਾ। ਸਪੀਕਰ ਸਾਹਿਬ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਬੜੇ ਵਿਸਥਾਰ ਨਾਲ ਦਿਖਾ ਦਿੱਤਾ ਹੈ ਕਿ ਸਾਡੇ ਪੰਜਾਬ ਦੇ ਕਿਵੇਂ ਦੇ ਫਾਈਨਾਂਸ ਮਨਿਸਟਰ ਹਨ। ਸਪੀਕਰ ਸਾਹਿਬ, ਜੇ ਤੁਸੀਂ ਇਨ੍ਹਾਂ ਦੀ ਬਜਟ ਸਪੀਚ ਦੇਖੋ। ਮੇਰੇ ਕੋਲ ਦੋਨੋਂ ਬਜਟ ਸਪੀਚਜ਼ ਹਨ। ਮੈਨੂੰ ਲੱਗਦਾ ਹੈ ਕਿ ਮੈਜਾਰਿਟੀ ਜਿਹੜੇ ਸਾਡੇ ਮੈਂਬਰਜ਼ ਹਨ, ਉਨ੍ਹਾਂ ਨੇ ਪ੍ਰੈਜ਼ੈਂਟ ਬਜਟ ਸਪੀਚ ਪੜ੍ਹੀ ਹੋਵੇਗੀ, ਪਾਸਟ ਬਜਟ ਸਪੀਚ ਨਹੀਂ ਪੜ੍ਹੀ ਹੋਵੇਗੀ। ਸਪੀਕਰ ਸਾਹਿਬ, ਜੇ ਤੁਸੀਂ ਪ੍ਰੈਜ਼ੈਂਟ ਐਫ.ਐਮ. ਸਾਹਿਬ ਦੀ ਅਸੈਸਮੈਂਟ ਕਰਨੀ ਹੈ ਤਾਂ ਸਭ ਤੋਂ ਪਹਿਲਾਂ ਉਨ੍ਹਾਂ ਦੀ ਪ੍ਰੀਵੀਅਸ ਬਜਟ ਸਪੀਚ ਪੜ੍ਹਨੀ ਚਾਹੀਦੀ ਹੈ ਕਿ ਪ੍ਰੀਵੀਅਸ ਬਜਟ ਸਪੀਚ ਵਿੱਚ ਐਫ.ਐਮ. ਸਾਹਿਬ ਨੇ ਕੀ ਕਿਹਾ, ਕਿੰਨਾ ਇੰਪਲੀਮੈਂਟ ਕੀਤਾ ਤੇ ਫਿਊਚਰ ਵਿੱਚ ਕੀ ਕਹਿ ਰਹੇ ਹਨ। ਸਪੀਕਰ ਸਾਹਿਬ, ਬਾਕੀ ਫਿਗਰਜ਼ ਤਾਂ ਪਰਮਿੰਦਰ ਜੀ ਨੇ ਦੱਸ ਦਿੱਤੀਆਂ ਹਨ। ਮੈਂ ਚਾਰ-ਪੰਜ ਐਲੋਕੇਸ਼ਨਜ਼ ਦੱਸਣਾ ਚਾਹੁੰਦਾ ਹਾਂ।ਅਗਰ ਤੁਸੀਂ ਪੁਰਾਣਾ ਬਜਟ ਦੇਖੋ, ਜਿਹੜੀ ਇਨ੍ਹਾਂ ਦੀ ਬਜਟ ਸਪੀਚ ਹੈ ਜੇ ਤੁਸੀਂ ਅੱਧੀ ਬਜਟ ਸਪੀਚ ਪੜ੍ਹੋ ਤਾਂ ਐਵੇਂ ਲੱਗਦਾ ਹੈ ਕਿ 75 ਪਰਸੈਂਟ ਜਿਹੜੀ ਪੁਰਾਣੀ ਬਜਟ ਸਪੀਚ ਸੀ ਉਹ ਛਾਪ ਕੇ ਨਵੀਂ ਵਿੱਚ ਲਿਆਂਦੀ ਹੈ। ਮੈਨੂੰ ਲੱਗਦਾ ਹੈ ਕਿ ਕਿਉਂਕਿ ਅੱਜ ਕੱਲ੍ਹ ਲੈਂਗੂਏਜ਼ ਦੀ ਪ੍ਰਾਬਲਮ ਬੜੀ ਚੱਲ ਰਹੀ ਹੈ। ਮੈਂ ਅਖਬਾਰਾਂ ਵਿੱਚ ਪੜ੍ਹ ਰਿਹਾ ਸੀ ਕਿ ਸੈਕਟਰੀ ਸਾਹਿਬ ਦੀ ਇੰਗਲਿਸ਼ ਐਫ.ਐਮ. ਸਾਹਿਬ ਨੂੰ ਸਮਝ ਨਹੀਂ ਆਉਂਦੀ। ਮਾਨਯੋਗ ਫਾਈਨਾਂਸ ਮੰਤਰੀ ਜੀ ਫਾਰਸੀ ਜ਼ਿਆਦਾ ਬੋਲਦੇ ਹਨ, ਸ਼ਾਇਦ ਉਨ੍ਹਾਂ ਨੂੰ ਨਾ ਪਤਾ ਲੱਗਦੀ ਹੋਵੇ। ਬਜਟ ਸਪੀਚ ਜੇ ਪੜ੍ਹ ਲਓ ਤਾਂ ਐਵੇਂ ਲੱਗਦਾ ਹੈ ਕਿ ਆਪਾਂ wastage of time ਲਈ ਇੱਥੇ ਬੈਠੇ ਹਾਂ। ਸਪੀਕਰ ਸਾਹਿਬ, ਪੁਰਾਣੀ ਬਜਟ ਸਪੀਚ ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਪ੍ਰਾਇਮਰੀ ਸਕੂਲਾਂ ਵਿੱਚ ਬੈਂਚ ਦੇਵਾਂਗੇ, ਦਿੱਤਾ ਕੁਝ ਨਹੀਂ ਤੇ ਐਤਕੀਂ ਇਹ ਕਹਿ ਦਿੱਤਾ ਕਿ ਫਰਨੀਚਰ ਦੇਵਾਂਗੇ।ਪੁਰਾਣੀ ਬਜਟ ਸਪੀਚ ਵਿੱਚ ਕਿਹਾ ਕਿ ਪੰਜ new ਡਿਗਰੀ ਕਾਲਜ ਬਣਾਵਾਂਗੇ ਪਰ ਬਣਾਇਆ ਇੱਕ ਨਹੀਂ। ਹੁਣ ਕਹਿੰਦੇ 10 ਨਿਊ ਡਿਗਰੀ ਕਾਲਜ ਬਣਾਵਾਂਗੇ । ਪੁਰਾਣੀ ਬਜਟ ਸਪੀਚ ਵਿੱਚ ਕਿਹਾ ਕਿ ਯੂਨੀਵਰਸਿਟੀ ਆਫ ਸਪੋਟਰਸ

[ਸਰਦਾਰ ਸੁਖਬੀਰ ਸਿੰਘ ਬਾਦਲ]
ਪਰਮੋਸ਼ਨ, ਪਟਿਆਲਾ ਵਿੱਚ ਖੋਲ੍ਹਾਂਗੇ। ਇੱਕ ਇੱਟ ਨਹੀਂ ਲਗਾਈ, ਸ਼ੁਰੂ ਨਹੀਂ ਕੀਤੀ। ਮੋਬਾਈਲ ਫੋਨ ਤਾਂ ਛੱਡ ਹੀ ਦਿਓ ਪਿਛਲੀ ਵਾਰੀ ਵੀ ਕਿਹਾ ਸੀ, ਹੁਣ ਵੀ ਕਿਹਾ ਹੈ। ਹਾਲੇ ਦਸ ਕਰੋੜ ਰੁਪਿਆ ਹੀ ਰੱਖਿਆ ਹੈ, ਪਰ ਕੀਤਾ ਕੁਝ ਨਹੀਂ ਪੁਰਾਣੀ ਬਜਟ ਸਪੀਚ ਵਿਚ।ਜਿਹੜੀ ਪੁਰਾਣੀ ਬਜਟ ਸਪੀਚ ਵਿੱਚ ਵੱਡੀ ਗੱਲ ਹੈ, ਉਹ ਇਨ੍ਹਾਂ ਨੇ ਰੁਜ਼ਗਾਰ ਬਾਰੇ ਕੀਤੀ ਸੀ, ਆਪਣੀ ਗੱਡੀ ਆਪਣਾ ਰੋਜ਼ਗਾਰ, ਬੜਾ ਵੱਡਾ ਵਾਅਦਾ ਕੀਤਾ ਸੀ ਕਿ ਤਿੰਨ ਲੱਖ ਨੌਜਵਾਨਾਂ ਨੂੰ ਅਸੀਂ ਟੈਕਸੀਆਂ ਲੈ ਕੇ ਦੇਵਾਂਗੇ।ਮੈਂ ਤਾਂ ਕਦੀ ਦੇਖਿਆ ਨਹੀਂ ਕਿ ਕਿਹੜੇ ਤਿੰਨ ਲੱਖ ਨੌਜਵਾਨਾਂ ਨੂੰ ਟੈਕਸੀ ਮਿਲੀ ਹੈ। ਐਤਕੀਂ ਤਾਂ ਟੈਕਸੀਆਂ ਵਾਲੀ ਗੱਲ ਹੀ ਨਹੀਂ ਕੀਤੀ।ਪਿਛਲੀ ਬਜਟ ਸਪੀਚ ਵਿੱਚ ਇਨ੍ਹਾਂ ਨੇ ਕਿਹਾ ਕਿ 25 ਹਜ਼ਾਰ ਨੌਜਵਾਨਾਂ ਨੂੰ ਹਰਾ ਟਰੈਕਟਰ ਰਾਹੀਂ ਇਕੁਇਪਮੈਂਟਸ ਦੇਵਾਂਗੇ। ਇਕੁਇਪਮੈਂਟ ਤਾਂ ਕੀ ਦੇਣਾ ਸੀ, ਇੱਕ ਚੀਜ਼ ਵੀ ਨਹੀਂ ਦਿੱਤੀ। ਉਸ ਨੂੰ ਇਸ ਬਜਟ ਵਿੱਚ ਭੁੱਲ ਹੀ ਗਏ। ਯਾਰੀ ਇੰਟਰਪਰਾਇਜ਼ਿਜ਼ ਰਾਹੀਂ ਅਸੀਂ ਕਿੰਨੇ ਹਜ਼ਾਰ ਨੌਕਰੀਆਂ ਨੂੰ ਇਨਵੈਸਟਮੈਂਟ ਪਰਮੋਟ ਕਰਾਂਗੇ ਪਰ ਇੱਕ ਵੀ ਐਪਲੀਕੇਸ਼ਨ ਨਹੀਂ ਆਈ।ਯੂਨੀਵਰਸਲ ਹੈਲਥ ਸਕੀਮ ਦੀ ਪਿਛਲੀ ਵਾਰ ਗੱਲ ਕੀਤੀ ਸੀ ਪਰ ਇਸ ਵਾਰ ਭੁੱਲ ਗਏ। ਪਿਛਲੀ ਵਾਰ ਇਨ੍ਹਾਂ ਨੇ ਜ਼ਿਕਰ ਕੀਤਾ ਕਿ ਮੈਡੀਕਲ ਕਾਲਜ ਮੋਹਾਲੀ ਵਿਖੇ ਬਣਾਵਾਂਗੇ, ਕੋਈ ਵੀ ਮੈਡੀਕਲ ਕਾਲਜ ਮੋਹਾਲੀ ਵਿੱਚ ਨਹੀਂ ਬਣਿਆ, ਨਾ ਸ਼ੁਰੂ ਹੋਇਆ ਹੈ ਤੇ ਨਾ ਸੋਚਿਆ ਹੈ ਅਤੇ ਹੁਣ ਫਿਰ ਤੋਂ ਕਹਿ ਦਿੱਤਾ ਕਿ ਮੈਡੀਕਲ ਕਾਲਜ ਮੋਹਾਲੀ ਅਤੇ ਦੋ ਹੋਰ ਮੈਡੀਕਲ ਕਾਲਜ ਬਣਾਵਾਂਗੇ।ਪਿਛਲੀ ਵਾਰ ਇਨ੍ਹਾਂ ਨੇ ਕਿਹਾ ਕਿ ਬਨੂੜ ਸ਼ੰਭੂ ਵਿੱਚ State of the Art Infrastructure ਬਣਾਵਾਂਗੇ।ਉਹ ਤਾਂ ਬਣਾਇਆ ਨਹੀਂ, ਭੁੱਲ ਗਏ। ਐਤਕੀਂ ਲਿਖ ਦਿੱਤਾ ਕਿ ਚੰਡੀਗੜ੍ਹ, ਲੁਧਿਆਣਾ ਅਤੇ ਅੰਮ੍ਰਿਤਸਰ ਕੋਰੀਡੋਰ ਵਿੱਚ ਅਸੀਂ ਇਨਫਰਾਸਟਰੱਕਚਰ ਬਣਾਵਾਂਗੇ। ਪਿਛਲੀ ਬਜਟ ਸਪੀਚ ਵਿੱਚ ਇਨ੍ਹਾਂ ਨੇ ਕਿਹਾ ਤੇ ਮੈਂ ਮੁੱਖ ਮੰਤਰੀ ਜੀ ਦੀ ਸਪੀਚ ਵੀ ਸੁਣ ਰਿਹਾ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਦੋ ਹਜ਼ਾਰ ਐਗਰੀਕਲਚਰ ਪੰਪ ਸੈੱਟਸ ਨੂੰ ਸੋਲਰ ਪੰਪ ਸੈੱਟ ਬਣਾਵਾਂਗੇ ਲੇਕਿਨ ਇੱਕ ਨਹੀਂ ਬਣਾਇਆ ਤੇ ਐਤਕੀਂ ਪੰਜ ਹਜ਼ਾਰ ਲਿਖ ਦਿੱਤਾ। ਪਿਛਲੀ ਬਜਟ ਸਪੀਚ ਵਿੱਚ ਕਿਹਾ ਸੀ ਕਿ ਅਸੀਂ ਪ੍ਰਾਇਮਰੀ ਸਕੂਲਾਂ ਨੂੰ ਕੰਪਿਊਟਰ ਲੈ ਕੇ ਦੇਵਾਂਗੇ ਲੇਕਿਨ ਸਕੂਲਾਂ ਵਿੱਚ ਇੱਕ ਵੀ ਕੰਪਿਊਟਰ ਨਹੀਂ ਹੈ। ਸਪੀਕਰ ਸਾਹਿਬ, ਵੱਡੀ ਗੱਲ ਹੈ ਕਿ ਮੇਰੇ ਵੀਰ ਫਾਈਨਾਂਸ ਮਨਿਸਟਰ ਨੇ ਪਿਛਲੀ ਬਜਟ ਸਪੀਚ ਵਿੱਚ ਕਿਹਾ ਸੀ ਕਿ ਅਸੀਂ ਪੰਜਾਬੀ ਨੂੰ ਪਰਮੋਟ ਕਰਨਾ ਹੈ। ਜਿਵੇਂ ਮੁੱਖ ਮੰਤਰੀ ਜੀ ਨੇ ਜ਼ਿਕਰ ਕੀਤਾ ਕਿ ਪੰਜਾਬੀ ਨੂੰ ਪਰਮੋਟ ਕਰਨਾ ਹੈ।ਇਨ੍ਹਾਂ ਦੇ ਮੈਂ ਦੋ ਪੈਰ੍ਹਾਗਰਾਫ ਪੜ੍ਹੇ ਜਿਸ ਵਿੱਚ ਇੱਕ ਤਾਂ ਪੰਜਾਬੀ ਵਾਸਤੇ ਅਤੇ ਇੱਕ ਉਰਦੂ ਵਾਸਤੇ।ਉਨ੍ਹਾਂ ਨੇ ਕਿਹਾ ਕਿ ਪੰਜਾਬੀ ਪਰਮੋਟ ਕਰਨ ਵਾਸਤੇ ਅਸੀਂ Central Institute for Promotion and Development of Punjabi Language ਤਲਵੰਡੀ ਸਾਬੋ ਖੋਲ੍ਹਾਂਗੇ, ਉਸ ਦਾ ਨਾਂ ਹੀ ਹੈ ਨਹੀਂ। ਦੂਜੇ ਪਾਸੇ ਲਿਖਿਆ ਸੀ ਕਿ ਅਸੀਂ ਉਰਦੂ ਦੀ ਅਕੈਡਮੀ ਮਲੇਰਕੋਟਲਾ ਵਿੱਚ ਖੋਲ੍ਹਾਂਗੇ, ਉਥੇ ਤਿੰਨ ਕਰੋੜ ਰੁਪਏ ਦੇ ਆਏ। ਪੰਜਾਬੀ ਵਾਸਤੇ ਕੁਝ ਨਹੀਂ ਦਿੱਤਾ। ਮੈਂ ਨਹੀਂ ਕਹਿੰਦਾ ਕਿਉਂ ਦਿੱਤਾ ਲੇਕਿਨ ਘੱਟੋ ਘੱਟ ਪੰਜਾਬੀ ਸਾਡੀ ਮਾਂ ਬੋਲੀ ਹੈ, ਇਸ ਦਾ ਜ਼ਿਕਰ ਜ਼ਰੂਰ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਕਈ ਹੋਰ ਗੱਲਾਂ ਹਨ। ਤੁਸੀਂ ਜੇ ਸਾਰੀਆਂ ਚੀਜ਼ਾਂ ਬਜਟ ਸਪੀਚ ਵਿੱਚ ਦੇਖੋ ਤਾਂ...(ਵਿਘਨ)

**ਮਾਨਯੋਗ ਸਪੀਕਰ :** ਚਲੋ ਬੋਲੋ, ਪਲੀਜ਼ ਬੋਲੋ।ਸੁਣ ਲਓ, ਪਲੀਜ਼ ਸੁਣ ਲਓ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਇਨ੍ਹਾਂ ਨੇ ਪਿਛਲੇ ਬਜਟ ਵਿੱਚ ਜ਼ਿਕਰ ਕੀਤਾ ਸੀ ਕਿ ਲੁਧਿਆਣਾ ਵਿੱਚ ਕਨਵੈਨਸ਼ਨ ਸੈਂਟਰ ਖੋਲ੍ਹਣਾ ਹੈ।ਇਸ ਵਾਰ ਮੈਨਸ਼ਨ ਹੀ ਨਹੀਂ।ਪਿਛਲੀ ਵਾਰ ਤਾਂ ਇਨ੍ਹਾਂ ਨੇ ਆਟਾ ਦਾਲ ਦੇ ਨਾਲ ਖੰਡ ਅਤੇ ਚਾਹ ਪੱਤੀ ਦੀ ਗੱਲ ਕੀਤੀ ਸੀ ਲੇਕਿਨ ਐਤਕੀਂ ਤਾਂ ਇਹ ਉਨ੍ਹਾਂ ਨੂੰ ਭੁੱਲ ਹੀ ਗਏ ਹਨ। ਦੂਜੀ ਗੱਲ, ਅੱਜ ਮੈਂ ਮੁੱਖ ਮੰਤਰੀ ਜੀ ਨੂੰ

ਵਧਾਈ ਦੇਣੀ ਚਾਹੁੰਦਾ ਹਾਂ ਕਿਉਂਕਿ ਉਨ੍ਹਾਂ ਨੇ ਬਾਦਲ ਸਾਹਿਬ ਨੂੰ ਵਧਾਈ ਦਿੱਤੀ ਕਿ ਮੋਹਾਲੀ ਵਿਚ ਆਰਮਡ ਫੋਰਸਿਜ਼ ਦੀ ਅਕੈਡਮੀ ਬਣਾਈ ਜਿਸ ਵਿਚ ਨੌਜਵਾਨਾਂ ਨੂੰ ਆਰਮਡ ਫੋਰਸਿਜ਼ ਵਿਚ ਜਾਣ ਵਾਸਤੇ ਬਹੁਤ ਵੱਡਾ ਮੌਕਾ ਮਿਲਿਆ। ਪਿਛਲੀ ਸਪੀਚ ਵਿਚ ਇਨ੍ਹਾਂ ਨੇ ਅੰਮ੍ਰਿਤਸਰ ਵਿਚ ਸ਼ਾਮ ਸਿੰਘ ਅਟਾਰੀ ਆਰਮਡ ਫੋਰਸਿਜ਼ ਬਣਾਉਣ ਦਾ ਵਾਅਦਾ ਕੀਤਾ ਸੀ। ਇਹ ਇਸ ਦੇ ਵਿਚ mention ਹੀ ਨਹੀਂ ਹੈ। ਹਾਈਟੈੱਕ ਸਾਈਕਲ ਵੈਲੀ ਦਾ ਜ਼ਿਕਰ ਕੀਤਾ ਸੀ ਉਸ ਦਾ ਵੀ ਇਸ ਵਾਰ ਕੋਈ ਜ਼ਿਕਰ ਹੀ ਨਹੀਂ ਹੈ। ਉਹ ਤਾਂ ਉੱਡ ਹੀ ਗਈ ਹੈ। ਸਪੀਕਰ ਸਾਹਿਬ, ਇਹ ਜਿਹੜਾ ਬਜਟ ਹੈ ਇਹ 70% ਪੁਰਾਣਾ ਬਜਟ ਹੈ। ਜੇ repeat ਕਰੋਗੇ, ਜੇ ਕੁਝ ਕਰਨਗੇ ਹੀ ਨਹੀਂ ਤਾਂ due ਰਿਸਪੈਕਟ ਤਾਂ ਅਸੀਂ ਇਹ ਬਿਲੀਵ ਕਰਾਂਗੇ ਕਿ ਇਸ ਨੂੰ ਕੁਝ ਮੰਨਿਆ ਵੀ ਜਾਵੇ? ਇਸ ਵਿਚ ਰੈਵੇਨਿਊ ਨੂੰ inflate ਕਰ ਦਿੱਤਾ ਅਤੇ ਐਕਸਪੈਂਡੀਚਰ ਨੂੰ ਘਟਾ ਦਿੱਤਾ। ਅਜੇ ਤੁਸੀਂ ਸ਼ਗਨ ਸਕੀਮ ਦੀ ਗੱਲ ਕਰਦੇ ਹੋ। ਸਪੀਕਰ ਸਾਹਿਬ, ਇੱਕ ਸਾਲ ਦੌਰਾਨ ਕੋਈ ਸ਼ਗਨ ਨਹੀਂ ਦਿੱਤਾ। ਇਹ ਬਜਟ ਸੈਸ਼ਨ ਹੋਣ ਕਰਕੇ ਇਨ੍ਹਾਂ ਨੇ ਹੁਣ ਸ਼ਗਨ ਸਕੀਮ ਤਹਿਤ ਪੇਮੈਂਟ ਕਰਨੀ ਸ਼ੁਰੂ ਕੀਤੀ ਹੈ ਨਹੀਂ ਤਾਂ ਜਦੋਂ ਦੀ ਇਨ੍ਹਾਂ ਦੀ ਸਰਕਾਰ ਬਣੀ ਹੈ ਤਾਂ ਇਨ੍ਹਾਂ ਨੇ ਕੋਈ ਸ਼ਗਨ ਨਹੀਂ ਦਿੱਤਾ। ਸਪੀਕਰ ਸਾਹਿਬ, ਜਿਹੜੀ ਪੈਨਸ਼ਨ ਹੈ ਉਹ ਇਨ੍ਹਾਂ ਨੇ ਪਿਛਲੇ ਸਾਲ ਤੋਂ ਕੋਈ ਪੈਨਸ਼ਨ ਨਹੀਂ ਦਿੱਤੀ। ਮਈ ਤੋਂ ਲੈ ਕੇ ਨਵੰਬਰ ਮਹੀਨੇ ਤੱਕ ਕੋਈ ਪੈਨਸ਼ਨ ਨਹੀਂ ਦਿੱਤੀ ਗਈ। ਇਸ ਸਾਲ ਦੀ ਜਨਵਰੀ ਦੀ ਪੈਨਸ਼ਨ ਭੇਜ ਦਿੱਤੀ ਪਰ ਪੁਰਾਣੀ ਪੈਨਸ਼ਨ ਨੂੰ ਇਹ ਭੁੱਲ ਗਏ ਤੇ ਫਿਰ ਕਹਿੰਦੇ ਹਨ ਕਿ ਬਜਟ ਵਿਚ ਅਸੀਂ ਸੋਸ਼ਲ ਵੈਲਫੇਅਰ ਸਕੀਮਾਂ ਦਿੰਦੇ ਹਾਂ। ਐਸ.ਸੀ. ਸਕਾਲਰਸ਼ਿਪ ਦਾ ਜਿੱਥੇ 800-900 ਕਰੋੜ ਰੁਪਿਆ ਦੇਣਾ ਹੈ ਇਹ 100 ਕਰੋੜ ਰੁਪਿਆ ਦਿੰਦੇ ਹਨ।

ਸਪੀਕਰ ਸਾਹਿਬ, ਇਸ ਵਿੱਚ ਇਹ ਕਿਹੜੀ ਮਾੜੀ ਗੱਲ ਹੈ ਕਿ ਅਸੀਂ ਅੰਮ੍ਰਿਤਸਰ ਨੂੰ ਹੈਰੀਟੇਜ ਦਾ ਰੂਪ ਦਿੱਤਾ। ਇਹ ਸਾਰਾ ਕੁਝ ਸੁਖਬੀਰ ਸਿੰਘ ਬਾਦਲ ਜਾਂ ਬਾਦਲ ਸਾਹਿਬ ਜਾਂ ਅਕਾਲੀ ਸਰਕਾਰ ਜਾਂ ਬੀ.ਜੇ.ਪੀ. ਦੀ ਸਰਕਾਰ ਦੀ ਜਾਇਦਾਦ ਨਹੀਂ ਹੈ, ਇਹ ਹੈਰੀਟੇਜ ਤਾਂ ਆਪਣੀ ਸਾਰੀ ਕੌਮ ਦੀ ਜਾਇਦਾਦ ਹੈ। ਸਪੀਕਰ ਸਾਹਿਬ, ਮੈਨੂੰ ਉਥੇ ਜਾ ਕੇ ਦੁੱਖ ਆਉਂਦਾ ਹੈ ਕਿ ਜਿਹੜਾ ਅਸੀਂ ਉਥੇ ਕੰਪਨੀਆਂ ਨੂੰ ਸਫਾਈ ਕਰਨ ਵਾਸਤੇ ਦਿੱਤਾ ਸੀ ਉਥੇ ਹੁਣ 6 ਮਹੀਨੇ ਹੋ ਗਏ ਉਨ੍ਹਾਂ ਨੂੰ ਕੋਈ ਤਨਖਾਹ ਨਹੀਂ ਦਿੱਤੀ। ਜਿਹੜਾ ਥੱਲੇ ਅਸੀਂ ਐਗਜ਼ੀਬਿਸ਼ਨ ਸੈਂਟਰ ਬਣਾਇਆ ਸੀ, 6-6 ਮਹੀਨੇ ਹੋ ਗਏ ਉਨ੍ਹਾਂ ਨੂੰ ਤਨਖਾਹ ਨਹੀਂ ਦਿੱਤੀ।ਹੁਣ ਇਹ ਉਨ੍ਹਾਂ ਨੂੰ ਤਨਖਾਹਾਂ ਦੇਣ ਤੋਂ ਭੱਜ ਰਹੇ ਹਨ। ਕਈ ਹਫਤੇ ਤੋਂ ਤਾਂ ਯੂਥ ਅਕਾਲੀ ਵਰਕਰਾਂ ਨੇ ਉੱਥੇ ਸਫਾਈ ਸ਼ੁਰੂ ਕੀਤੀ ਹੋਈ ਹੈ। ਜੇ 6 ਕਰੋੜ ਨਹੀਂ ਦੇ ਸਕਦੇ ਤਾਂ ਬਜਟ ਪੇਸ਼ ਕਰਨ ਦੀ ਲੋੜ ਕੀ ਹੈ? ਜੇ ਤੁਸੀਂ ਜਿਹੜੀ ਪੰਜਾਬ ਦੀ ਸ਼ਾਨ ਹੈ ਜਿਸ ਨੂੰ ਪੂਰਾ ਹਿੰਦੁਸਤਾਨ appreciate ਕਰ ਰਿਹਾ ਹੈ ਜੇ ਤੁਸੀਂ ਉਸ ਵਿਚ ਕੁਝ ਕਰਨਾ ਹੀ ਨਹੀਂ ਤਾਂ ਬੈਠੇ ਕਿਸ ਵਾਸਤੇ ਹਨ? ਸਪੀਕਰ ਸਾਹਿਬ, ਮੈਨੂੰ ਐਫ.ਐਮ. ਸਹਿਬ ਦੀ ਸਟੇਟਮੈਂਟ ਯਾਦ ਆਉਂਦੀ ਹੈ ਕਿ ਹਰ ਮਹੀਨੇ ਬਠਿੰਡੇ ਇੰਡਸਟਰੀ ਆਇਆ ਕਰੇਗੀ। ਮੈਨੂੰ ਤਾਂ ਇੱਕ ਸਾਲ ਹੋ ਗਿਆ। ਮੈਂ ਤਾਂ ਕੋਈ ਇੰਡਸਟਰੀ ਨਹੀਂ ਦੇਖੀ। ਮੈਂ ਤਾਂ ਪੰਜਾਬ ਵਿਚ ਹੀ ਨਹੀਂ ਦੇਖੀ। ਸਪੀਕਰ ਸਾਹਿਬ, ਲਿਆਉਣਾ ਤਾਂ ਕੀ ਸੀ, ਇਨ੍ਹਾਂ ਨੇ ਤਾਂ ਸਾਰਾ ਕੁਝ ਹੀ ਬੰਦ ਕਰ ਦਿੱਤਾ। ਅਸੀਂ ਬੱਚਿਆਂ ਨੂੰ ਹਰਗੋਬਿੰਦ ਖੁਰਾਣਾ ਸਕਾਲਰਸ਼ਿਪ ਦਿੰਦੇ ਸੀ। ਇਨ੍ਹਾਂ ਨੇ ਉਹ ਵੀ ਬੰਦ ਕਰ ਦਿੱਤੀ। 11ਵੀਂ ਅਤੇ 12ਵੀਂ ਜਮਾਤ ਦੀਆਂ ਲੜਕੀਆਂ ਨੂੰ ਸਕੂਲ ਜਾਣ ਵਾਸਤੇ ਸਾਈਕਲ ਦਿੰਦੇ ਸੀ, ਉਹ ਇੰਸੈਂਟਿਵ ਸੀ, ਉਹ ਵੀ ਬੰਦ ਕਰ ਦਿੱਤਾ। ਭਾਂਡੇ ਦਿੰਦੇ ਸੀ, ਸਪੋਰਟਸ ਕਿੱਟਾਂ ਦਿੰਦੇ ਸੀ, ਜਿੰਮ ਦਿੰਦੇ ਸੀ ਉਹ ਵੀ ਬੰਦ ਕਰ ਦਿੱਤੇ। ਅਸੀਂ ਮੁੱਖ ਮੰਤਰੀ ਤੀਰਥ ਯਾਤਰਾ ਸ਼ੁਰੂ ਕੀਤੀ ਸੀ ਇਨ੍ਹਾਂ ਨੇ ਉਹ ਵੀ ਬੰਦ ਕਰ ਦਿੱਤੀ। ਵਰਲਡ ਕੱਪ ਕਬੱਡੀ ਵੀ ਬੰਦ ਕਰ ਦਿੱਤਾ। ਸਪੀਕਰ ਸਾਹਿਬ, ਇਨ੍ਹਾਂ ਨੇ ਕੀਤਾ ਕੀ ਹੈ? ਸਪੀਕਰ ਸਾਹਿਬ, ਮੈਂ ਤੁਹਾਨੂੰ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਜਿਵੇਂ ਮੈਂ ਪਹਿਲਾਂ ਇੱਕ positive thinking ਸਰਕਾਰ

[ਸਰਦਾਰ ਸੁਖਬੀਰ ਸਿੰਘ ਬਾਦਲ]
ਅਤੇ ਇੱਕ negative thinking ਸਰਕਾਰ ਦੀ ਗੱਲ ਕੀਤੀ । ਜੇ ਤੁਸੀਂ ਹਰ ਰੋਜ਼ ਕਹੀ ਜਾਓਗੇ ਕਿ ਸਾਡਾ ਖਜ਼ਾਨਾ ਖਾਲੀ ਹੈ, ਅਸੀਂ ਨੰਗ ਹਾਂ, ਸਾਡੇ ਕੋਲ ਕੁਝ ਨਹੀਂ ਤਾਂ ਕਿਹੜਾ ਤੁਹਾਡੇ ਇਨਵੈਸਟ ਕਰਨ ਆਵੇਗਾ? ਕੌਣ ਇੱਥੇ ਇੰਡਸਟਰੀ ਲੈ ਕੇ ਆਵੇਗਾ? ਕਿਹੜਾ ਬੈਂਕ ਤੁਹਾਡੇ ਨਾਲ ਗੱਲ ਕਰੇਗਾ? 24 ਘੰਟੇ ਇਸ ਸਰਕਾਰ ਦੀ ਇੱਕੋ ਹੀ ਗੱਲ ਰਹੀ ਹੈ ਕਿ ਖਜ਼ਾਨਾ ਖਾਲੀ ਹੈ, ਸਾਡੇ ਕੋਲ ਕੁਝ ਨਹੀਂ। ਜੇ ਖਜ਼ਾਨਾ ਹੀ ਖਾਲੀ ਹੈ ਤਾਂ ਬਜਟ ਪੇਸ਼ ਕਰਨ ਦੀ ਕੀ ਲੋੜ ਹੈ? ਇੱਕ ਪਾਸੇ ਮੁੱਖ ਮੰਤਰੀ ਸਾਹਿਬ ਨੇ ਹੁਣੇ ਬਿਆਨ ਦਿੱਤਾ ਹੈ ਪੈਸੇ ਦੀ ਨਾ ਪਰਵਾਹ ਕਰੋ ਭਾਵੇਂ 90 ਹਜ਼ਾਰ ਕਰੋੜ ਰਪਿਆ ਸਾਨੂੰ ਦੇਣਾ ਪਵੇ, ਅਸੀਂ ਕਿਸਾਨਾਂ ਦਾ ਸਾਰਾ ਕਰਜ਼ਾ ਮਾਫ ਕਰਾਂਗੇ। Money is not the constraint. ਸਪੀਕਰ ਸਾਹਿਬ, ਇੱਥੇ ਕਹਿੰਦੇ ਹਨ ਕਿ ਖਜ਼ਾਨਾ ਖਾਲੀ ਹੈ। ਸੈਲਰੀਜ਼ ਸਹੀ ਟਾਈਮ ਤੇ ਨਹੀਂ ਮਿਲਦੀਆਂ। ਸਪੀਕਰ ਸਾਹਿਬ, 10 ਸਾਲ ਬਾਦਲ ਸਾਹਿਬ ਦੀ ਸਰਕਾਰ ਚੱਲੀ ਹੈ। ਇੱਕ ਵਾਰ ਵੀ ਅਸੀਂ ਕਿਤੇ ਨਹੀਂ ਕਿਹਾ ਕਿ ਖਜ਼ਾਨਾ ਖਾਲੀ ਹੈ। ਇੱਕ ਵਾਰ ਵੀ ਸਾਡੀ ਸਰਕਾਰ ਵੇਲੇ ਮੁਲਾਜ਼ਮਾਂ ਦੀ ਇੱਕ ਦਿਨ ਵੀ ਸੈਲਰੀ ਲੇਟ ਨਹੀਂ ਹੋਈ। ਇੱਕ ਵਾਰ ਵੀ ਵੈਲਫੇਅਰ ਸਕੀਮਜ਼ ਲੇਟ ਨਹੀਂ ਹੋਈਆਂ। ਅਸੀਂ ਕਿਤੇ ਨਹੀਂ ਕਿਹਾ ਕਿ ਖਜ਼ਾਨਾ ਖਾਲੀ ਹੈ। ਸਪੀਕਰ ਸਾਹਿਬ, ਜੇ ਤੁਸੀਂ ਗੌਰ ਨਾਲ ਦੇਖੋ ਇਨ੍ਹਾਂ ਦੀ ਸਰਕਾਰ ਬਣੀ ਨੂੰ ਇੱਕ ਸਾਲ ਹੋ ਗਿਆ, 1 ਰੁਪਏ ਦੀ ਕੋਈ ਗ੍ਰਾਂਟ ਕਿਸੇ ਪਿੰਡ ਵਿਚ ਆਈ ਹੋਵੇ? 1 ਰੁਪਿਆ ਗ੍ਰਾਂਟ ਕਿਸੇ ਸ਼ਹਿਰ ਦੀ ਡਿਵੈਲਪਮੈਂਟ ਲਈ ਆਈ ਹੋਵੇ? ਇਨ੍ਹਾਂ ਨੇ ਕੁਝ ਨਹੀਂ ਕੀਤਾ। ਸਪੀਕਰ ਸਾਹਿਬ, ਜੋ ਕੁਝ ਵੀ ਪੰਜਾਬ ਦੇ ਵਿਚ ਬਣਿਆ, ਵੱਡੀਆਂ ਗੱਲਾਂ ਲੈ ਲਓ, ਛੋਟੀਆਂ ਗੱਲਾਂ ਛੱਡ ਦਿਓ, ਇਹ ਸਭ ਕੁਝ ਉਦੋਂ ਹੀ ਬਣਿਆ ਜਦੋਂ ਬਾਦਲ ਸਾਹਿਬ ਮੁੱਖ ਮੰਤਰੀ ਬਣੇ ਸਨ। ਮੋਹਾਲੀ ਦਾ ਇੰਟਰਨੈਸ਼ਨਲ ਏਅਰਪੋਰਟ ਬਾਦਲ ਸਾਹਿਬ ਨੇ ਬਣਾਇਆ। ਬਠਿੰਡੇ ਦਾ ਏਅਰਪੋਰਟ ਬਾਦਲ ਸਾਹਿਬ ਨੇ ਸ਼ੁਰੂ ਕੀਤਾ। (ਵਿਘਨ)

**ਮਾਨਯੋਗ ਸਪੀਕਰ:** ਬੋਲ ਲੈਣ ਦਿਓ, ਬੋਲ ਲੈਣ ਦਿਉ।

**ਸਰਦਾਰ ਸੁਖਬੀਰ ਸਿੰਘ ਬਾਦਲ:** ਸਪੀਕਰ ਸਾਹਿਬ, ਆਦਮਪੁਰ ਦਾ ਏਅਰਪੋਰਟ ਮੋਦੀ ਸਾਹਿਬ ਤੋਂ ਮਨਜ਼ੂਰ ਕਰਵਾ ਕੇ ਸ਼ੁਰੂ ਕਰਵਾਇਆ । ਸਪੀਕਰ ਸਾਹਿਬ, ਪੰਜਾਬ ਨੂੰ ਪਾਵਰ ਸਰਪਲੱਸ ਕੀਤਾ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਪੁੱਛਣਾ ਚਾਹੁੰਦਾ ਹਾਂ ।

**ਮਾਨਯੋਗ ਸਪੀਕਰ :** ਪੁੱਛੋ ਨਾ, ਜੇ ਕੋਈ ਪੁਆਇੰਟ ਆਫ ਆਰਡਰ ਹੈ ਤਾਂ ਦੱਸੋ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਤਿੰਨ ਏਅਰਪੋਰਟ ਪੰਜਾਬ ਵਿੱਚ ਸੈਂਕਸ਼ਨ ਹੋਏ ਸੀ । ਇੱਕ ਜਲੰਧਰ, ਇੱਕ ਲੁਧਿਆਣਾ, ਇੱਕ ਫਿਰੋਜ਼ਪੁਰ । ਇਨ੍ਹਾਂ ਨੇ ਫਿਰੋਜ਼ਪੁਰ ਦੇ ਡੋਮੈਸਟਿਕ ਏਅਰ ਪੋਰਟ ਦੀ ਜਗ੍ਹਾ ਨਹੀਂ ਦਿੱਤੀ । ਇਹ ਕਹਿੰਦੇ ਹਨ ਕਿ ਮੁੱਖ ਮੰਤਰੀ ਜੀ ਨੇ ਏਅਰਪੋਰਟ ਲੈ ਕੇ ਆਉਂਦੇ । ਇਹ ਏਅਰਪੋਰਟ ਡਾ. ਮਨਮੋਹਨ ਸਿੰਘ ਜੀ ਦੀ ਸਰਕਾਰ ਨੇ ਸੈਂਕਸ਼ਨ ਕੀਤੇ ਸਨ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੇ ਏਅਰਪੋਰਟਸ ਦੀ ਗੱਲ ਕਰਦੇ ਹਨ? ਅਗਰ ਇਹ ਏਅਰਪੋਰਟ ਆ ਜਾਂਦਾ, ਉਸ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਦਾ ਬੜਾ ਭਲਾ ਹੋ ਜਾਂਦਾ ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ****

---

**** Expunged as ordered by the Chair.

**ਮਾਨਯੋਗ ਸਪੀਕਰ :** ਪਲੀਜ਼ ਬੈਠੋ । No point of order. (ਵਿਘਨ) (ਸ਼ੋਰ) ਤੁਸੀਂ ਵੀ ਬੈਠੋ, ਪਲੀਜ਼ ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਸਾਨੂੰ ਬੜੀ ਖੁਸ਼ੀ ਹੋਈ ਜਦੋਂ ਨਵੀਂ ਸਰਕਾਰ ਬਣੀ, ਮੁੱਖ ਮੰਤਰੀ ਜੀ ਪਹਿਲੇ 10-15 ਦਿਨਾਂ ਬਾਅਦ ਹੀ ਸਹੁੰ ਚੁੱਕ ਕੇ ਮੁੰਬਈ ਗਏ । ਮੁੰਬਈ ਇਨਵੈਸਟਮੈਂਟ ਲੈਣ ਵਾਸਤੇ ਗਏ, ਸਾਰੇ ਇੰਡਸਟਰੀਲਿਸਟਸ ਨੂੰ ਮਿਲਣ ਵਾਸਤੇ ਗਏ । ਸਭ ਤੋਂ ਪਹਿਲਾਂ ਉਨ੍ਹਾਂ ਨੇ ਜਾ ਕੇ ਸਾਰੇ ਇੰਡਸਟਰੀਲਿਸਟਸ ਨੂੰ ਕਿਹਾ ਕਿ ਤੁਸੀਂ ਪੰਜਾਬ ਵਿੱਚ ਇਨਵੈਸਟਮੈਂਟ ਕਰੋ, ਪੰਜਾਬ ਪਾਵਰ ਸਰਪਲੱਸ ਸਟੇਟ ਹੈ । ਪੰਜਾਬ ਵਿੱਚ ਬੈਸਟ ਏਅਰ ਕੁਨੈਕਟੀਵਿਟੀ ਹੈ । (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਬੈਂਚਿਜ਼ ਵੱਲੋਂ ਥੰਪਿੰਗ) ਪੰਜਾਬ ਵਿੱਚ ਸਾਰੀਆਂ ਸੜਕਾਂ ਫੋਰ ਲੇਨ ਤੇ ਸਿਕਸ ਲੇਨ ਬਣ ਰਹੀਆਂ ਹਨ ਤੇ ਬਣ ਗਈਆਂ ਹਨ ਪਰ ਮੈਂ ਸਹੀ ਦੱਸਾਂ, ਮੁੱਖ ਮੰਤਰੀ ਸਾਹਿਬ ਸੱਚਾਈ ਕਹਿਣ ਲੱਗ ਪਏ ਹਨ । ਇਨ੍ਹਾਂ ਦੇ ਕਈ ਸਾਥੀ ਮੈਮੋਰੀਅਲਜ਼ ਨੂੰ ਮਾੜਾ ਕਹਿੰਦੇ ਸਨ, ਚਿੱਟਾ ਹਾਥੀ ਕਹਿੰਦੇ ਸਨ । ਮੁੱਖ ਮੰਤਰੀ ਸਾਹਿਬ ਨੇ ਕਿਹਾ, ਬਹੁਤ ਵਧੀਆ ਗੱਲ ਕੀਤੀ ਹੈ। (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਬੈਂਚਿਜ਼ ਵੱਲੋਂ ਥੰਪਿੰਗ) ਮੈਂ ਇੱਕ ਗੱਲ ਦੱਸਾਂ, ਮੁੱਖ ਮੰਤਰੀ ਸਾਹਿਬ ਨੇ ਬਾਦਲ ਸਾਹਿਬ ਦਾ ਮਿਲਟਰੀ ਅਕੈਡਮੀ ਬਣਾਉਣ ਲਈ ਐਪਰੀਸ਼ੀਏਟ ਕੀਤਾ । ਬਾਦਲ ਸਾਹਿਬ ਨੇ ਮਹਾਰਾਜਾ ਰਣਜੀਤ ਸਿੰਘ ਮਿਲਟਰੀ ਅਕੈਡਮੀ ਬਣਾਈ ਹੈ । ਸਪੀਕਰ ਸਾਹਿਬ, ਜੇ ਤੁਸੀਂ ਗਵਰਨਰਜ਼ ਐਡਰੈਸ ਪੜ੍ਹੋ ਤੇ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ 80% of the Governors's Address is appreciation of Sardar Parkash Singh Badal's Government. (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਬੈਂਚਿਜ਼ ਵੱਲੋਂ ਥੰਪਿੰਗ) ਜਿੰਨੇ ਕੰਮ ਤੁਸੀਂ ਲਿਖਵਾਏ ਹਨ, ਜੇ ਤੁਸੀਂ ਗਵਰਨਰ ਐਡਰੈਸ ਪੜ੍ਹ ਲਓ, ਅੱਜ ਸੀ.ਐਮ. ਸਾਹਿਬ ਨੇ ਇਹ ਸਾਰਾ ਕੁਝ ਰਿਪੀਟ ਕੀਤਾ ਹੈ । ਦੂਜੀ ਗੱਲ, ਸਪੀਕਰ ਸਾਹਿਬ, ਭਾਵੇਂ ਰੋਡ ਕੁਨੈਕਟੀਵਿਟੀ ਹੈ ਜਾਂ ਏਅਰ ਕੁਨੈਕਟੀਵਿਟੀ ਹੈ, ਜਿਹੋ ਜਿਹੀ ਅਸੀਂ ਪੰਜਾਬ ਵਿੱਚ ਬਣਾ ਦਿੱਤੀ, ਸਾਨੂੰ ਕੋਈ ਸਰਟੀਫਿਕੇਟ ਲੈਣ ਦੀ ਲੋੜ ਨਹੀਂ, ਬੱਚਾ ਬੱਚਾ ਜਾਣਦਾ ਹੈ । ਮੈਂ ਐਲੋਕੇਸ਼ਨ ਦੱਸਦਾ ਹਾਂ । ਕਹਿਣਾ ਬੜਾ ਸੌਖਾ ਹੈ ਕਿ ਖਜ਼ਾਨਾ ਖਾਲੀ ਹੈ । ਸਪੀਕਰ ਸਾਹਿਬ, ਰੋਡ ਇਨਫਰਾਸਟਰੱਕਚਰ ਵਿੱਚ ਸਾਲ 2002-2007 ਤੱਕ ਕੈਪਟਨ ਸਾਹਿਬ ਮੁੱਖ ਮੰਤਰੀ ਸੀ ਤਾਂ 3200 ਕਰੋੜ ਰੁਪਿਆ ਰੋਡ ਇਨਫਰਾਸਟਰੱਕਚਰ ਤੇ ਲਗਾਇਆ। ਅਸੀਂ 2007-2017 ਤੱਕ 37000 ਕਰੋੜ ਰੁਪਿਆ ਲਗਾਇਆ which is thousand percent. (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਬੈਂਚਿਜ਼ ਵੱਲੋਂ ਥੰਪਿੰਗ) ਅਰਬਨ ਡਿਵੈਲਪਮੈਂਟ ਤੇ ਇਨ੍ਹਾਂ ਨੇ 2500 ਕਰੋੜ ਰੁਪਿਆ ਲਗਾਇਆ, ਅਸੀਂ 26000 ਕਰੋੜ ਰੁਪਿਆ ਲਗਾਇਆ । ਜੇ ਰੂਰਲ ਡਿਵੈਲਪਮੈਂਟ ਦੀ ਗੱਲ ਦੇਖੀਏ, ਇਨ੍ਹਾਂ ਨੇ 674 ਕਰੋੜ ਰੁਪਿਆ ਲਗਾਇਆ ਪਰ ਅਸੀਂ 6314 ਕਰੋੜ ਰੁਪਿਆ ਲਗਾਇਆ। ਹੈਲਥ ਦੀ ਗੱਲ ਦੇਖੀਏ । ਸਾਰਾ ਕੁਝ ਦੇਖੀਏ ਤੇ ਬੜੀ ਲੰਬੀ ਲਿਸਟ ਹੈ ਪਰ ਟੋਟਲ ਡਿਵੈਲਪਮੈਂਟ ਐਕਸਪੈਂਡੀਚਰ ਇਨ੍ਹਾਂ ਨੇ 20,000 ਕਰੋੜ ਰੁਪਿਆ ਲਗਾਇਆ, ਸਾਡਾ 2,16,605 ਕਰੋੜ ਰੁਪਿਆ ਸੀ । (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਬੈਂਚਿਜ਼ ਵੱਲੋਂ ਥੰਪਿੰਗ) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਰੰਧਾਵਾ ਜੀ, ਤੁਸੀਂ ਬੋਲਣਾ ਹੈ, ਤੁਸੀਂ ਬੋਲਣਾ ਹੈ, ਤੁਸੀਂ ਨੋਟ ਕਰ ਲਓ । ਰੰਧਾਵਾ ਜੀ, ਤੁਸੀਂ ਥੋੜ੍ਹੀ ਦੇਰ ਤੱਕ ਬੋਲਣਾ ਹੈ, ਤੁਸੀਂ ਨੋਟ ਕਰ ਲਓ । (ਵਿਘਨ) (ਸ਼ੋਰ) ਤੁਸੀਂ ਬੋਲਣਾ ਹੈ । ਨੋਟ ਕਰ ਲਓ। ਰੰਧਾਵਾ ਜੀ, ਤੁਸੀਂ ਦੋ ਮਿੰਟ ਬਾਅਦ ਬੋਲਣਾ ਹੈ । ਨੋਟ ਕਰ ਲਓ । ਉਸ ਸਮੇਂ ਜੋ ਕਹਿਣਾ ਹੈ, ਕਹਿ ਲੈਣਾ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਫਿਰ ਇਹ ਕਹਿਣਗੇ ਕਿ ਇੰਨੇ ਪੈਸੇ ਕਿੱਥੋਂ ਆਏ ? ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਦੀ ਜਿਹੜੀ ਪੰਜ ਸਾਲਾਂ ਦੀ ਸਰਕਾਰ ਸੀ, ਟੋਟਲ ਰੈਵੇਨਿਊ ਆਫ ਦਿ ਸਟੇਟ, 36808 ਕਰੋੜ ਰੁਪਿਆ ਸੀ । ਜਿਹੜੇ ਸਾਡੇ ਅਗਲੇ ਪੰਜ ਸਾਲ ਸੀ, ਜਦੋਂ ਅਸੀਂ ਟੇਕਓਵਰ ਕੀਤਾ ਤਾਂ ਪੰਜ ਸਾਲਾਂ ਵਿੱਚ ਅਸੀਂ 36,000 ਕਰੋੜ ਤੋਂ ਵਧਾ ਕੇ 68,000 ਕਰੋੜ ਰੁਪਏ ਤੇ ਲੈ ਗਏ। (ਥੰਪਿੰਗ) ਇਨ੍ਹਾਂ ਪੰਜ ਸਾਲਾਂ ਵਿੱਚ ਇਨਕਮ ਡਬਲ ਕਰ ਦਿੱਤੀ ਅਤੇ ਉਸ ਤੋਂ ਅਗਲੇ ਪੰਜ ਸਾਲ, ਜਿਹੜੇ ਪਿੱਛੇ ਖਤਮ ਹੋਏ ਹਨ, ਅਸੀਂ ਇਨਕਮ 68,000 ਕਰੋੜ ਤੋਂ ਲੈ ਕੇ 1,31,000 ਕਰੋੜ ਵਧਾ ਦਿੱਤੀ। ਅਸੀਂ ਕਿਤੇ ਨਹੀਂ ਕਿਹਾ ਕਿ ਖਜ਼ਾਨਾ ਖਾਲੀ ਹੈ। ਇੱਕ ਇੱਕ ਹਲਕੇ ਵਿੱਚ 100-100 ਕਰੋੜ, 200-200 ਕਰੋੜ, 300-300 ਕਰੋੜ, 400-400 ਕਰੋੜ ਖਰਚਿਆ ਹੈ। ਇਕੱਲੇ ਅੰਮ੍ਰਿਤਸਰ ਸ਼ਹਿਰ ਵਿੱਚ, ਜਿਥੋਂ ਦੇ ਲੋਕਲ ਬਾਡੀਜ਼ ਮਨਿਸਟਰ ਵੀ ਹਨ, ਉਨ੍ਹਾਂ ਦੇ ਆਪਣੇ ਸ਼ਹਿਰ ਵਿੱਚ 2002 ਤੋਂ 2007 ਤੱਕ ਪੰਜ ਸਾਲਾਂ ਵਿੱਚ 150 ਕਰੋੜ ਲਗਾਇਆ, ਅਸੀਂ ਪੌਣੇ ਚਾਰ ਹਜ਼ਾਰ ਕਰੋੜ ਰੁਪਿਆ ਅੰਮ੍ਰਿਤਸਰ ਸ਼ਹਿਰ ਵਿੱਚ ਖਰਚਿਆ ਹੈ। ਪਟਿਆਲਾ ਸ਼ਹਿਰ ਦੀ ਜੇ ਫਿੱਗਰ ਦੇਖੋ, ਜਿਹੜਾ ਇਨ੍ਹਾਂ ਦਾ ਆਪਣਾ ਸ਼ਹਿਰ ਹੈ ਤਾਂ ਉਥੇ 561 ਕਰੋੜ ਲਗਾਇਆ ਲੇਕਿਨ ਅਸੀਂ 7000 ਕਰੋੜ ਦੀ ਇਨਵੈਸਟਮੈਂਟ ਉਥੇ ਕਰਵਾਈ। ਆ ਜਾਵੋ ਲੁਧਿਆਣੇ ਵਿੱਚ, 3600 ਕਰੋੜ ਦੀ ਉਥੇ ਇਨਵੈਸਟਮੈਂਟ ਕਰਵਾਈ। ਸਪੀਕਰ ਸਾਹਿਬ, ਆਹ ਰੋਣ ਨਾਲ ਕੁਝ ਨਹੀਂ ਹੁੰਦਾ। ਜੇ ਅਸੀਂ ਰੋਜ਼ ਹੀ ਕਹਾਂਗੇ ਕਿ ਕਰਜ਼ਾ ਚੜ੍ਹ ਗਿਆ, ਕਰਜ਼ਾ ਚੜ੍ਹ ਗਿਆ। ਸਪੀਕਰ ਸਾਹਿਬ, ਪੂਰੀ ਦੁਨੀਆਂ ਵਿੱਚ ਸਭ ਤੋਂ ਵੱਧ ਕਰਜ਼ਾ ਦੱਸਾਂ ਕਿਸ ਕੋਲ ਹੈ, ਸਭ ਤੋਂ ਜ਼ਿਆਦਾ ਕਰਜ਼ਾ .....

**ਸੰਸਦੀ ਮਾਮਲੇ ਮੰਤਰੀ** : ਸਰ, ਇਨ੍ਹਾਂ ਦੀ ਪਾਰਟੀ ਦਾ ਟਾਈਮ ਕਿੰਨਾ ਹੈ?

**ਮਾਨਯੋਗ ਸਪੀਕਰ** : ਸੁਖਬੀਰ ਜੀ ਨੂੰ ਬੋਲ ਲੈਣ ਦਿਓ।

**ਸੰਸਦੀ ਮਾਮਲੇ ਮੰਤਰੀ** : ਨਹੀਂ ਸਰ, ਪਲੀਜ਼। ਆਪਾਂ ਟਾਈਮ ਐਲੋਕੇਸ਼ਨ ਨਾਲ ਚੱਲੀਏ।

**ਮਾਨਯੋਗ ਸਪੀਕਰ** : ਐਲੋਕੇਸ਼ਨ ਨਾਲ ਚੱਲਾਂਗੇ। ਦੂਜਿਆਂ ਦਾ ਕੱਟ ਹੋ ਜਾਣਾ ਹੈ, ਜਿਹੜੇ ਇਨ੍ਹਾਂ ਦੇ ਸਪੀਕਰ ਬਾਕੀ ਦਿੱਤੇ ਹਨ, ਉਹ ਸਾਰੇ ਕੱਟ ਜਾਣੇ ਹਨ।

**ਸੰਸਦੀ ਮਾਮਲੇ ਮੰਤਰੀ** : ਮੈਂ ਤਾਂ ਹੀ ਪੁੱਛਿਆ ਹੈ, ਸਰ। ਟੋਟਲ ਟਾਈਮ ਕਿੰਨਾ ਹੈ?

**ਮਾਨਯੋਗ ਸਪੀਕਰ** : ਉਹ ਨਹੀਂ ਮਿਲੇਗਾ ਉਨ੍ਹਾਂ ਨੂੰ .... (ਵਿਘਨ).... ਨਹੀਂ ਮਿਲੇਗਾ, ਬਾਕੀਆਂ ਦਾ ਟਾਈਮ ਕੱਢ ਦਿੱਤਾ ਹੈ ...(ਵਿਘਨ)...

**ਸੰਸਦੀ ਮਾਮਲੇ ਮੰਤਰੀ** : ਮੈਂ ਟੋਟਲ ਟਾਈਮ ਹੀ ਪੁੱਛਿਆ ਹੈ।

**ਮਾਨਯੋਗ ਸਪੀਕਰ** : ਜਿਹੜੇ ਬਾਕੀ ਸਪੀਕਰ ਹਨ, ਉਹ ਅਸੀਂ ਕੱਢ ਦਿੱਤੇ। ਅਸੀਂ ਇਨ੍ਹਾਂ ਨੂੰ ਟਾਈਮ ਨਹੀਂ ਦੇਣਾ।

**ਸੰਸਦੀ ਮਾਮਲੇ ਮੰਤਰੀ :** ਸਰ, ਮੈਂ ਤੁਹਾਡੀ ਗੱਲ ਮੰਨ ਲਈ ਪਰ ਮੈਨੂੰ ਟੋਟਲ ਟਾਈਮ ਤਾਂ ਦੱਸ ਦਿਓ।

**ਮਾਨਯੋਗ ਸਪੀਕਰ** : ਬੈਠੋ, ਬੈਠੋ, ਬੈਠੋ।

**ਸਰਦਾਰ ਸੁਖਬੀਰ ਸਿੰਘ ਬਾਦਲ** : ਬ੍ਰਹਮ ਮਹਿੰਦਰਾ ਜੀ, ਕੋਈ ਗੱਲ ਨਹੀਂ, ਅਸੀਂ ਤੁਹਾਨੂੰ ਟਾਈਮ ਦਿੰਦੇ ਰਹੇ ਹਾਂ। ਦੋ ਮਿੰਟ ਲਵਾਂਗਾ, ਵੱਧ ਨਹੀਂ ਲਵਾਂਗਾ।

**ਸੰਸਦੀ ਮਾਮਲੇ ਮੰਤਰੀ** : ਦੋ ਮਿੰਟ ਦੇ ਦਿਓ।

**ਮਾਨਯੋਗ ਸਪੀਕਰ** : ਤੁਸੀਂ ਕਨਕਲੂਡ ਕਰੋ ਪਲੀਜ਼।

**ਸਰਦਾਰ ਸੁਖਬੀਰ ਸਿੰਘ ਬਾਦਲ** : ਸਪੀਕਰ ਸਾਹਿਬ, five ਮਿੰਟ। ਸਪੀਕਰ ਸਾਹਿਬ, ਸਭ ਤੋਂ ਜ਼ਿਆਦਾ ਕਰਜ਼ਾ ਜੇ ਕਿਸੇ ਮੁਲਕ ਵਿੱਚ ਹੈ ਤਾਂ ਉਹ ਜਾਪਾਨ ਵਿੱਚ ਹੈ।There, debt is 227% of their GDP. ਆਪਣਾ 40% ਹੁਣ ਹੋ ਗਿਆ, ਪਹਿਲਾਂ 30% ਸੀ। ਜਾਪਾਨ ਦਾ ਹੈ 227%., ਅਮਰੀਕਾ ਦਾ debt is more than 110% of GDP. ਪਰ ਤੁਸੀਂ ਕੀ ਅਮਰਿਕਨ ਪ੍ਰੈਜ਼ੀਡੈਂਟ ਨੂੰ ਰੋਂਦੇ ਦੇਖੋਗੇ? ਭਾਵੇਂ ** ਹੋਵੇ, ਬਿਲਕੁਲ ਬੈਂਕਰਪਟ ਹੋਇਆ ਪਿਆ ਹੈ। ਸੌਰੀ, ਭਾਵੇਂ ਬੈਂਕਰਪਟ ਹੋਇਆ ਪਿਆ ਹੈ। ਮੈਂ ਤੁਹਾਨੂੰ ਦੱਸਾਂ ...

**ਮਾਨਯੋਗ ਸਪੀਕਰ** : ** ਸ਼ਬਦ ਐਕਸਪੰਜ ਕਰ ਦਿਓ।

**ਸਰਦਾਰ ਸੁਖਬੀਰ ਸਿੰਘ ਬਾਦਲ** : ਸੌਰੀ, ਸਪੀਕਰ ਸਾਹਿਬ। ਜਿਹੜਾ ਅਮਰੀਕਾ ਦਾ debt ਹੈ, ਦੱਸਾਂ ਉਸ ਨੇ ਕਿਹੜੇ ਦੇਸ਼ ਤੋਂ debt ਲਿਆ ਹੈ? China has taken over the debt of America. ਅਮਰੀਕਾ ਚਾਈਨਾ ਦਾ ਕਰਜ਼ਾਈ ਹੈ ਪਰ ਕਿਤੇ ਅਮਰੀਕਾ ਨੂੰ ਰੋਂਦੇ ਨਹੀਂ ਦੇਖਿਆ। ਛਾਤੀ ਤਾਣ ਕੇ ਪ੍ਰੈਜ਼ੀਡੈਂਟ ਫਿਰਦਾ ਹੈ। ਆਪਣੀ ਇਥੇ ਸਾਰੀ ਕੈਬਨਿਟ ਰੋਂਦੀ ਰਹਿੰਦੀ ਹੈ। ਇਹ ਤਾਂ 32%- 35% ਡੈੱਟ ਉਤੇ ਰੋਂਦੀ ਰਹਿੰਦੀ ਹੈ। ...(ਵਿਘਨ)... ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਾਂ ਪ੍ਰਾਬਲਮ ਕੀ ਹੈ। ਪ੍ਰਾਬਲਮ ਹੈ, ਮੇਰੇ ਵੀਰ ਨੂੰ ਫਾਈਨਾਂਸ ਘੱਟ ਆਉਂਦਾ ਹੈ, ਪੋਇਟਰੀ ਦਾ ਜ਼ਿਆਦਾ ਸ਼ੌਂਕ ਹੈ। ਮੈਂ ਤੁਹਾਨੂੰ ਇੱਕ ਗੱਲ ਦੱਸਾਂ ....(ਵਿਘਨ).... ਯਾਰ, ਮੈਂ ਤੁਹਾਨੂੰ ਇੱਕ ਗੱਲ ਦੱਸਾਂ .....(ਵਿਘਨ)....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਪਲੀਜ਼ ਬੈਠੋ।

**ਸਰਦਾਰ ਸੁਖਬੀਰ ਸਿੰਘ ਬਾਦਲ** : ਸਾਡਾ ਪਰਿਵਾਰ ਹੈ ਯਾਰ ....(ਵਿਘਨ).ਇਹ ਸਾਡੇ ਪਰਿਵਾਰ ਦੀ ਗੱਲ ਹੈ .........(ਵਿਘਨ)........

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਪਲੀਜ਼ ਕਨਕਲੂਡ ਕਰ ਦਿਉ।ਹੁਣ ਕਨਕਲੂਡ ਕਰ ਦਿਓ। ਕਨਕਲੂਡ ਕਰ ਦਿਓ ਹੁਣ। ....(ਵਿਘਨ).... ਬੈਠੋ ਪਲੀਜ਼, ਬੈਠੋ ਪਲੀਜ਼ ...(ਵਿਘਨ).... ਕਨਕਲੂਡ ਕਰ ਦਿਓ ਹੁਣ।

---

** Expunged as ordered by the Chair.

**ਸਰਦਾਰ ਸੁਖਬੀਰ ਸਿੰਘ ਬਾਦਲ** : ਮੈਂ ਕਨਕਲੂਡ ਕਰ ਰਿਹਾ ਹਾਂ। ...(ਵਿਘਨ)....

**ਮਾਨਯੋਗ ਸਪੀਕਰ** : ਉਨ੍ਹਾਂ ਦੇ ਅਜੇ ਚਾਰ ਮਿੰਟ ਰਹਿੰਦੇ ਹਨ।

**ਸਰਦਾਰ ਸੁਖਬੀਰ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਕਨਕਲੂਡ ਹੀ ਕਰਨ ਲੱਗਿਆ ਹਾਂ।

**ਮਾਨਯੋਗ ਸਪੀਕਰ** : ਕਨਕਲੂਡ ਕਰ ਦਿਓ ....(ਵਿਘਨ)... ਕਨਕਲੂਡ ਕਰ ਦਿਓ ਪਲੀਜ਼।

**ਸਰਦਾਰ ਸੁਖਬੀਰ ਸਿੰਘ ਬਾਦਲ** : ਸਪੀਕਰ ਸਾਹਿਬ, ਕਿਉਂਕਿ ਮੈਨੂੰ ਸ਼ੇਅਰੋ ਸ਼ਾਇਰੀ ਆਉਂਦੀ ਨਹੀਂ ਕਿਉਂਕਿ ਮੈਂ ਦੇਖਿਆ ਹੈ ਕਿ ਸ਼ੇਅਰੋ ਸ਼ਾਇਰੀ ਵਾਲੇ ਪਾਲੀਟੀਸ਼ਨ ਜ਼ਿਆਦਾ ਜਿੱਤੇ ਨਹੀਂ, ਸਕਸੈਸਫੁੱਲ ਨਹੀਂ ਹੋਏ। ਆਪਣੇ ਦੋ ਹੋਰ ਐਮ.ਐਲ.ਏਜ਼ ਹਨ, ਉਹ ਅੱਜ ਇਥੇ ਨਹੀਂ ਹਨ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ** : ਸ਼੍ਰੀ ਅਟਲ ਬਿਹਾਰੀ ਵਾਜਪਾਈ ਸ਼ੇਅਰੋ ਸ਼ੇਅਰੀ ਕਰਦੇ ਰਹੇ ਹਨ ਕਿ ਨਹੀਂ?

**ਸਰਦਾਰ ਸੁਖਬੀਰ ਸਿੰਘ ਬਾਦਲ** : ਉਨ੍ਹਾਂ ਨੂੰ ਇੰਨੀ ਨਹੀਂ ਆਉਂਦੀ ਸੀ ....(ਵਿਘਨ).... ਸਪੀਕਰ ਸਾਹਿਬ, ਮੈਂ ਕਈ ਬੰਦਿਆਂ ਨੂੰ ਪੁੱਛਿਆ ਕਿ ਇਹ ਸ਼ੇਅਰ ਕਿਨ੍ਹਾਂ ਦੇ ਹਨ। ਉਹ ਕਹਿੰਦੇ ਜੀ ਡਾਕਟਰ ਇਕਬਾਲ ਦਾ ਹੈ। ਮੈਨੂੰ ਕਿਹੜਾ ਸ਼ੇਅਰ ਦਾ ਪਤਾ ਸੀ। ਕਹਿੰਦੇ ਜੀ ਡਾਕਟਰ ਇਕਬਾਲ ਉਹੀ ਬੰਦਾ ਹੈ, ਜਿਸ ਨੇ ਸਭ ਤੋਂ ਪਹਿਲਾਂ ਕਿਹਾ ਕਿ ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ । ਇੱਕ ਪਾਸੇ ਪਹਿਲਾਂ ਹਿੰਦੁਸਤਾਨ ਦੀ ਗੱਲ, ਦੂਜੇ ਪਾਸੇ ਡਾਕਟਰ ਇਕਬਾਲ ਉਹੀ ਹੈ ਜਿਸ ਨੇ ਹਿੰਦੁਸਤਾਨ ਤੇ ਪਾਕਿਸਤਾਨ ਨੂੰ ਡਿਵਾਈਡ ਕਰਨ ਵਾਸਤੇ ਸਭ ਤੋਂ ਵੱਡਾ ਰੋਲ ਅਦਾ ਕੀਤਾ ਸੀ। ਜਿੰਨੇ ਵੀ ਸ਼ੇਅਰ ਮੇਰਾ ਵੀਰ ਪੜ੍ਹਦਾ ਹੈ, ਸਾਰੇ ਪਾਕਿਸਤਾਨ ਦੇ ਜਿਹੜੇ ਸ਼ੇਅਰ ਹਨ, ਉਹ ਪੜ੍ਹਦਾ ਹੈ, ਹਿੰਦੁਸਤਾਨ ਦੇ ਵੀ ਬੜੇ ਸ਼ੇਅਰ ਹਨ, ਉਨ੍ਹਾਂ ਦੇ ਨਾਂ ਵੀ ਕਿਤੇ ਲੈ ਲਿਆ ਕਰਨ । ਦੂਜੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ..

**ਮਾਨਯੋਗ ਸਪੀਕਰ :** ਚਲੋ, ਹੁਣ ਕਨਕਲੂਡ ਕਰੋ। ਹੁਣ ਕਨਕਲੂਡ ਕਰੋ। ਹੁਣ ਕਨਕਲੂਡ ਕਰੋ।(ਵਿਘਨ)

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਅਖੀਰ ਵਿਚ ਕਨਕਲੂਡ ਕਰਨ ਲੱਗਿਆ ਹਾਂ ।

(**ਅਵਾਜ਼ਾਂ:** ਅੱਜ ਤੁਸੀਂ ਵੀ ਇੱਕ ਸ਼ੇਅਰ ਸੁਣਾ ਦਿਉ।ਵਧੀਆ ਜਿਹਾ ਸੁਣਾਉਣਾ।)

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਸੁਣਾਉਣ ਲੱਗਿਆ ਹਾਂ, ਵਧੀਆ ਸੁਣਾਵਾਂਗਾ। ਸਪੀਕਰ ਸਾਹਿਬ, ਮੈਂ ਮਹਾਰਾਜਾ ਸਾਹਿਬ ਨੂੰ ਕੰਪਲੀਮੈਂਟ ਕਰਨੀ ਚਾਹੁੰਦਾ ਹਾਂ ਕਿ ਕੈਪਟਨ ਸਾਹਿਬ ਐਤਕੀਂ ਰੂਲ ਕਰ ਰਹੇ ਹਨ ਜਿਵੇਂ ਪੁਰਾਣੇ ਜ਼ਮਾਨੇ ਵਿੱਚ ਰਾਜਾ ਰੂਲ ਕਰਦੇ ਹੁੰਦੇ ਸੀ ਤਾਂ ਪੁਰਾਣੇ ਰਾਜਿਆਂ ਦੇ ਦਰਬਾਰ ਵਿਚ ਦੋ persons ਜ਼ਰੂਰ ਹੁੰਦੇ ਸਨ, ਇੱਕ ਹੁੰਦੇ ਸੀ ਆਪਣੇ ਰਾਜ ਕਵੀ ਤੇ ਇੱਕ ਮਸਕਰਕ ਹੁੰਦੇ ਸੀ । ਉਹ ਦੋ ਬੰਦੇ ਜ਼ਰੂਰ ਹੁੰਦੇ ਸੀ । ਮੈਨੂੰ ਲੱਗਦਾ ਹੈ ਕਿ ਐਤਕੀਂ ਵੀ ਇਨ੍ਹਾਂ ਦੀ ਕੈਬਨਿਟ ਵਿਚ ਜ਼ਰੂਰ ਹਨ ਪਰ ਇਨ੍ਹਾਂ ਕੋਲ ਖਜ਼ਾਨਾ ਮੰਤਰੀ ਨਹੀਂ ਹਨ। ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ** : ਹਾਂ ਜੀ, ਵਿਜੈ ਇੰਦਰ ਸਿੰਗਲਾ ਸਾਹਿਬ। ਇੱਕ ਮਿੰਟ ਕਿੱਕੀ ਜੀ ਪਹਿਲਾਂ ਦੇ ਖੜ੍ਹੇ ਹਨ ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਈਏ।(ਵਿਘਨ) (ਸ਼ੋਰ)

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ** : ਸੁਖਬੀਰ ਜੀ, ਤੁਸੀਂ ਸਪੀਚ ਬੜੀ ਵਧੀਆ ਦਿੱਤੀ, ਕਿਸੇ ਪੁਰਾਣੇ ਅਫਸਰ ਨੇ ਡਾਟੇ ਦੇ ਦਿਤੇ ਪਰ ਮੈਂ ਦੋ ਕਲੈਰੀਫਿਕੇਸ਼ਨਜ਼ ਲੈਣੀ ਚਾਹੁੰਦਾ ਹਾਂ ਕਿ ਜਿਹੜਾ ਤੁਸੀਂ ਸੁਣਾ ਰਹੇ ਸੀ, ਇਸ ਵਿੱਚ ਕਿੰਨੇ ਪਰਸੈਂਟ ਪੈਸਾ ਸੈਂਟਰ ਦਾ ਸ਼ੇਅਰ ਸੀ? ਦੂਜੀ ਬੇਨਤੀ ਹੈ, ਪਾਜ਼ੇਟਿਵ ਗੱਲ ਕੀਤੀ ਹੈ, ਠੀਕ ਹੈ, ਅਸੀਂ ਮੰਨਦੇ ਹਾਂ ਪਰ ਮੈਟਰੋ ਕਿਥੇ ਹੈ, ਪਾਣੀਆਂ ਵਾਲੀਆਂ ਬੱਸਾਂ ਕਿੱਥੇ ਹਨ? ਮੈਂ ਤਾਂ ਉਨ੍ਹਾਂ ਸਾਰੀਆਂ ਨੂੰ ਉਡੀਕੀ ਜਾਂਦਾ ਹਾਂ, ਮੈਂ ਮੈਟਰੋ ਨੂੰ, ਪਾਣੀਆਂ ਵਾਲੀਆਂ ਬੱਸਾਂ ਨੂੰ ਉਡੀਕੀ ਜਾਂਦਾ ਹਾਂ। (ਵਿਘਨ) ਮੈਂ ਤਾਂ ਫਰੀਦਕੋਟ ਦਾ ਟਿਕਟ ਲੈ ਕੇ ਅਗਾਂਹ ਨਹਿਰ ਤੇ ਜਾਣਾ ਸੀ, ਮੈਂ ਤਾਂ ਉਥੇ ਹੀ ਖੜ੍ਹਾ ਉਡੀਕੀ ਗਿਆ । (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ**: ਸਪੀਕਰ ਸਾਹਿਬ, ...........

**ਮਾਨਯੋਗ ਸਪੀਕਰ**: ਮਜੀਠੀਆ ਜੀ, ਹੁਣ ਕਨਕਲੂਡ ਕਰੀਏ। ਮਜੀਠੀਆ ਜੀ, ਹੁਣ ਕਨਕਲੂਡ ਕਰੀਏ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਸਾਰੇ ਹਾਊਸ ਵਿੱਚ ਇਹ ਇਕੱਲਾ ਇਕੋ ਮੇਰਾ ਵੀਰ ਹੈ, ਕੁਸਲਦੀਪ ਢਿੱਲੋਂ ਜਿਹੜਾ ਸੁਖਬੀਰ ਜੀ ਦਾ ਵੀ ਮੁੱਛ ਦਾ ਵਾਲ ਰਹਿ ਹਟਿਆ, ਸਰਦਾਰ ਮਨਪ੍ਰੀਤ ਸਿੰਘ ਹੁਰਾਂ ਦਾ ਵੀ ਰਹਿ ਹਟਿਆ ਤੇ ਹੁਣ ਕੈਪਟਨ ਅਮਰਿੰਦਰ ਸਿੰਘ ਦਾ ਵੀ ਬਣ ਗਿਆ ਤੇ ਵਿਚ ** ** ਦਾ ਵੀ ਰਹਿ ਚੁੱਕਿਆ ਸੀ । ਇਸ ਲਈ ਮੇਰੇ ਵੀਰ ਇਹ ਗੱਲਾਂ ਕਾਹਦੀਆਂ ਹਨ, ਘਰ ਦੀਆਂ ਤੇਰੀਆਂ ਗੱਲਾਂ ਹਨ। ਕੋਈ ਦਿਲ ਨੂੰ ਲਗਾਉਣ ਵਾਲੀ ਗੱਲ ਨਹੀਂ ਹੈ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ। ਬੈਠੋ, ਬੈਠੋ, ਮਜੀਠੀਆ ਜੀ ਬੈਠੋ। ਬੈਠੋ, ਬੈਠੋ, ਬੈਠੋ ਜੀ। ਸਰਦਾਰ ਸੁਖਪਾਲ ਸਿੰਘ ਖਹਿਰਾ । (ਵਿਘਨ) (ਸ਼ੋਰ) ਸੁਖਪਾਲ ਜੀ, ਤੁਸੀਂ ਇਧਰ ਮੇਰੇ ਵੱਲ ਵੇਖੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹਾਂ ਜੀ, ਦੇਖ ਰਿਹਾ ਹਾਂ। ਤੁਹਾਡੇ ਤੋਂ ਬਿਨਾਂ ਕੋਈ ਦਿੱਸਦਾ ਹੀ ਨਹੀਂ । ਸਪੀਕਰ ਸਾਹਿਬ, former ਡਿਪਟੀ ਚੀਫ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿੱਚ ਜਿਹੜੇ ਅੰਕੜੇ ਪੇਸ਼ ਕੀਤੇ ਹਨ, ਮੈਂ ਉਨ੍ਹਾਂ ਨੂੰ ਦਰਮਿਆਨੋਂ ਡਿਸਟਰਬ ਨਹੀਂ ਕੀਤਾ । ਇਨ੍ਹਾਂ ਨੇ ਜਿਹੜੀ ਪੰਜਾਬ ਦੇ ਡੈੱਟ ਦੀ ਅਖੀਰ ਵਿੱਚ ਤੁਲਨਾ ਕੀਤੀ with the most progressive of the world - one Japan and second America. ਸਪੀਕਰ ਸਾਹਿਬ, ਇਹ ਮੈਨੂੰ ਨਾਲ ਇਹ ਵੀ ਦੱਸ ਦੇਣ ਕਿ ਸਾਡਾ ਤਾਂ ਹਾਲੇ ਜਿਹੜਾ ਡੈੱਟ ਹੈ ਉਹ ਤਕਰੀਬਨ 2 ਲੱਖ 11 ਹਜ਼ਾਰ ਕਰੋੜ ਰੁਪਿਆ ਇੱਕ ਹੈ, ਵੀਹ ਹਜ਼ਾਰ ਕਰੋੜ ਰੁਪਿਆ ਪੀ.ਐਸ.ਯੂਜ਼ ਦਾ ਇੱਕ ਹੈ, ਚਲੋ ਇਹ ਢਾਈ ਕੁ ਲੱਖ ਕਰੋੜ ਦੇ ਲਾਗੇ ਹੈ । ਇਸ ਉਤੇ 25000 ਕਰੋੜ ਰੁਪਿਆ ਸਾਲ ਦਾ ਡੈੱਟ ਸਰਵਿਸਿੰਗ ਦੀ ਇੰਟਰਸਟ ਪੇਮੈਂਟ ਵਾਸਤੇ ਲੱਗਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਤਨੇ ਨਾਲ ਪੰਜਾਬ ਸਰਕਾਰ ਦਾ ਬਾਕੀ ਦਾ ਸਾਰਾ ਕੰਮ ਠੱਲ੍ਹ ਪੈ ਗਿਆ ਹੈ। ਆਹ, ਜੋ ਕੁਝ ਇਹ ਕਹਿ ਰਹੇ ਹਨ not that the

** Expunged as ordered by the Chair.

[ਸਰਦਾਰ ਸੁਖਪਾਲ ਸਿੰਘ ਖਹਿਰਾ]
government is there, ਇੱਕ ਮਿੰਟ ਪਲੀਜ਼, ਇੱਕ ਮਿੰਟ ਜੀ। Not that the ਗੌਰਮਿੰਟ ਆਪਣੀਆਂ ਸੋਸ਼ਲ ਸਕੀਮਜ਼ ਆਨਰ ਨਹੀਂ ਕਰਨਾ ਚਾਹੁੰਦੀ, ਕੀ ਤੁਹਾਡਾ ਖਿਆਲ ਹੈ ਕਿ ਇਹ ਤਨਖਾਹਾਂ ਜਾਣ ਬੁਝ ਕੇ ਨਹੀਂ ਦੇਣਾ ਚਾਹੁੰਦੇ? ਤੁਸੀਂ ਮੈਨੂੰ ਇਹ ਦੱਸ ਦਿਉ ਕਿ ਕਦੇ ਜਪਾਨ ਵਿਚ ਫਾਰਮਰ ਦੀ ਸੁਸਾਇਡ ਸੁਣੀ ਹੈ, ਕਦੇ ਲੇਬਰਰ ਸੁਸਾਇਡ ਸੁਣੀ ਹੈ? ਅਮਰੀਕਾ ਦੇ ਵਿੱਚ ਕਿਸੇ ਕਿਸਾਨ ਨੂੰ, ਕਿਸੇ ਮਜ਼ਦੂਰ ਨੂੰ ਉਥੇ ਆਤਮ ਹੱਤਿਆ ਹੁੰਦਿਆਂ ਕਰਦਿਆਂ ਸੁਣਿਆ ਹੈ? I do not have the figures in hand. But one thing of course surely I can say that we cannot afford to compare our economy with Japan and America at all. That means we are misleading the House at this point of time. I do not have done any research on that ਹੋ ਸਕਦਾ ਹੈ ਕਿ ਜਪਾਨ ਦੇ ਕੋਲ ਆਮਦਨ ਦੇ ਸਾਧਨ, ਉਨ੍ਹਾਂ ਦੀ ਕਰਜ਼ਾ ਚੁੱਕਣ ਦੀ ਕਪੈਸਿਟੀ, ਉਨ੍ਹਾਂ ਦੇ ਅਸੈਟਸ ਵੈਲਿਊ ਬਹੁਤ ਬੇਤਹਾਸ਼ਾ ਜ਼ਿਆਦਾ ਹੋਣ, ਅਮਰੀਕਾ ਦੇ ਬਾਰੇ ਤਾਂ ਹੁਣ ਕਹਿਣ ਦੀ ਲੋੜ ਨਹੀਂ ਹੈ । ਜੇ ਆਪਾਂ ਅਮਰੀਕਾ ਦਾ ਵੀ ਕਹਿ ਦੇਈਏ, ਸੁਖਬੀਰ ਸਿੰਘ ਜੀ ਅਮਰੀਕਾ ਤੇ ਪੰਜਾਬ ਦੀ ਤੁਲਨਾ ਡੈੱਟ ਨੂੰ ਲੈ ਕੇ ਨਹੀਂ ਕੀਤੀ ਜਾ ਸਕਦੀ । ਡੈੱਟ ਦੇ ਜੋ ਮਿੰਨਟਸ ਸੀ ਉਹ due regard ਤੁਹਾਡੇ ਪਿਤਾ ਜੀ ਪੰਜਾਬ ਦੇ ਪੰਜ ਵਾਰੀ ਚੀਫ ਮਨਿਸਟਰ ਰਹੇ ਹਨ, ਦਸ ਸਾਲ ਤੁਸੀਂ ਲਗਾਤਾਰ ਰਾਜ ਕੀਤਾ । ਇਹ ਕਰਜ਼ੇ ਦੇ ਸੰਕਟ ਕਰਕੇ ਬਾਕੀ ਸਾਰੀਆਂ ਸਕੀਮਾਂ ਫਲਾਪ ਹੋਈਆਂ ਹਨ ਜਿਹੜੀਆਂ ਨਹੀਂ ਦਿੱਤੀਆਂ ਜਾ ਸਕਦੀਆਂ। ਇਸ ਵਿੱਚ ਪ੍ਰੀਲਿਮਨਰੀ ਜ਼ਿੰਮੇਵਾਰੀ ਤੁਹਾਡੀ ਸਰਕਾਰ ਦੀ ਹੈ ਜੀ।

**ਮਾਨਯੋਗ ਸਪੀਕਰ:** ਸੁਖਬੀਰ ਜੀ, ਤੁਸੀਂ ਕੁਝ ਕਹਿਣਾ ਹੈ? It will be never ending. It will be never ending. Sukhbir ji, It will be never ending.

**Sardar Sukhbir Singh Badal :** Speaker Sahib, Leader of the Opposition is supposed to be leader of the Opposition. ਉਹ ਸੀਟ ਖਾਲੀ ਪਈ ਹੈ, ਤੁਸੀਂ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਉਥੇ ਜਾ ਕੇ ਬਹਿ ਹੀ ਜਾਓ। But he has become spokesperson of the Congress for the last four-five days. ਪਹਿਲੀ ਗੱਲ ਇਹ ਹੈ। ਪਿਛਲੇ 10 ਸਾਲ ਸਾਡੀਆਂ ਵੈਲਫੇਅਰ ਸਕੀਮਾਂ ਕਿਉਂ ਬੰਦ ਨਹੀਂ ਹੋਈਆਂ? ਇਕ ਸਾਲ ਵਿੱਚ ਹੀ ਕਰਜ਼ਾ ਚੜ੍ਹ ਗਿਆ? Nobody can pick up more debt than allowed. They are also taking the same amount of debt. ਸਪੀਕਰ ਸਾਹਿਬ, ਮੈਂ ਤੁਹਾਨੂੰ ਡੈੱਟ ਬਾਰੇ ਦੱਸਣਾ ਚਾਹੁੰਦਾ ਹਾਂ, I want to clarify to the House….

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਬੋਲਣ ਵਾਸਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਪਲੀਜ਼ ਬੈਠ ਜਾਓ। ਸੁਖਬੀਰ ਜੀ, ਹੁਣ ਤੁਸੀਂ ਬੈਠ ਜਾਓ।

**Sardar Sukhbir Singh Badal :** Last one minute. Speaker Sahib. ਮੈਂ ਖਹਿਰਾ ਸਾਹਿਬ ਅਤੇ ਪੂਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੇ ਡੈੱਟ ਦੀ ਗੱਲ ਕਰ ਰਹੇ ਹਨ। ਸਪੀਕਰ ਸਾਹਿਬ, debt growth over the last seven years of different states, ਉਨ੍ਹਾਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਹਰਿਆਣਾ ਸਟੇਟ ਹੈ ਇਸ ਦੀ ਡੈੱਟ ਗ੍ਰੋਥ 434% ਹੋਈ ਹੈ, ਤਾਮਿਲਨਾਡੂ ਦੀ 301%, even go down. ਗੁਜਰਾਤ ਦੀ ਡੈੱਟ ਗ੍ਰੋਥ 199% ਹੈ, ਮੱਧ ਪ੍ਰਦੇਸ਼ ਦੀ 198% ਅਤੇ ਸਾਡੀ ਸਟੇਟ ਦੀ 189% ਹੈ। We are one of the least

debt borrowing states. (ਸ਼੍ਰੋਮਣੀ ਅਕਾਲੀ ਦਲ-ਭਾਜਪਾ ਬੈਂਚਿਜ਼ ਵਲੋਂ ਥੰਪਿੰਗ) ਜੇ ਇਨ੍ਹਾਂ ਨੂੰ ਸਰਕਾਰ ਚਲਾਉਣੀ ਨਹੀਂ ਆਉਂਦੀ ਤਾਂ ਛੱਡ ਦੇਣ।

**ਮਾਨਯੋਗ ਸਪੀਕਰ** : ਬੈਠੋ ਜੀ। ਰਾਣਾ ਗੁਰਜੀਤ ਜੀ, ਬੋਲੋ।

**ਰਾਣਾ ਗੁਰਜੀਤ ਸਿੰਘ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ ਭਾਸ਼ਣ ਮੇਰੇ ਤੋਂ ਵਧੀਆ ਦੇ ਸਕਦੇ ਹਨ, ਮੈਂ ਕਿਸੇ ਦਾ ਨਾਂ ਨਹੀਂ ਲੈ ਰਿਹਾ ਲੇਕਿਨ ਉਹ ਕੁਕਿੰਗ ਆਪ ਹੀ ਕਰ ਲੈਂਦੇ ਹਨ। ਚੰਗੀ ਅੰਗਰੇਜ਼ੀ ਬੋਲ ਲਓ, ਪਤਾ ਇਨ੍ਹਾਂ ਨੂੰ ਕਿਸੇ ਨੂੰ ਕੱਖ ਨਹੀਂ ਹੈ।(ਹਾਸਾ) ਕਾਰਨ? ਮੈਂ ਤੁਹਾਡੇ (ਸ਼੍ਰੋਮਣੀ ਅਕਾਲੀ ਦਲ-ਭਾਜਪਾ ਬੈਂਚਿਜ਼ ਵੱਲ ਇਸ਼ਾਰਾ) ਹੱਕ ਦੀ ਗੱਲ ਕਰਨ ਲੱਗਿਆ ਹਾਂ। ਗੱਲ ਇਹ ਹੈ ਕਿ ਇਨ੍ਹਾਂ ਦੋਹਾਂ ਨੂੰ ਪਤਾ ਨਹੀਂ ਹੈ ਕਿ ਉੱਥੇ ਰੇਟ ਆਫ ਇੰਟ੍ਰਸਟ ਕੀ ਹੈ? ਜਪਾਨ ਵਿੱਚ ਰੇਟ ਆਫ ਇੰਟਰੈਸਟ 1% ਹੈ, ਅਮਰੀਕਾ ਵਿੱਚ ਢਾਈ ਪਰਸੈਂਟ ਹੈ ਅਤੇ ਅਸੀਂ 9-10 ਪਰਸੈਂਟ ਦੇ ਰਹੇ ਹਾਂ। ਜੇ ਇਕਾਨਮੀ ਦਾ ਨਾ ਪਤਾ ਹੋਵੇ ਤਾਂ ਹਰੇਕ ਗੱਲ ਵਿੱਚ ਉੱਠ ਕੇ ਬੋਲਣ ਲੱਗ ਜਾਂਦਾ ਹੈ। ਚੁੱਪ। (ਸ਼੍ਰੋਮਣੀ ਅਕਾਲੀ ਦਲ-ਭਾਜਪਾ ਬੈਂਚਿਜ਼ ਤੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ** : ਬੈਠੋ ਜੀ, ਹੁਣ।

**ਸਰਦਾਰ ਸੁਖਬੀਰ ਸਿੰਘ ਬਾਦਲ** : ਉੱਥੇ ਰੇਟ ਆਫ ਇੰਟ੍ਰਸਟ ਵੀ 1% ਹੈ ਅਤੇ ਜੀ.ਡੀ.ਪੀ. ਗ੍ਰੋਥ ਵੀ 0% ਹੈ।

**ਮਾਨਯੋਗ ਸਪੀਕਰ** : ਬੈਠੋ ਜੀ। ਵਿਜੈ ਇੰਦਰ ਸਿੰਗਲਾ ਜੀ, ਆਪਣਾ ਭਾਸ਼ਣ ਸ਼ੁਰੂ ਕਰਨ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਸੁਖਬੀਰ ਜੀ, ਗੱਲ ਇਹ ਹੈ ਕਿ ਆਪਣੇ ਛੋਟੇ ਭਾਈ ਦੀ ਸਪੀਚ ਵੀ ਸੁਣ ਕੇ ਜਾਇਓ। ਹੁਣ ਇਥੋਂ ਜਾਇਓ ਨਾ।(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਵਿਜੈ ਇੰਦਰ ਸਿੰਗਲਾ ਜੀ, ਤੁਸੀਂ ਬੋਲੋ।

**ਸ਼੍ਰੀ ਵਿਜੈ ਇੰਦਰ ਸਿੰਗਲਾ (ਸੰਗਰੂਰ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿੱਚ ....(ਵਿਘਨ, ਸ਼ੋਰ)

**ਵਿੱਤ ਮੰਤਰੀ (ਬੈਠੇ ਬੈਠੇ)** : ਮੈਂ ਤੁਹਾਡੀ ਗੱਲ ਵਿੱਚ (ਸ਼੍ਰੋਮਣੀ ਅਕਾਲੀ ਦਲ ਤੇ ਭਾਜਪਾ ਦੇ ਮੈਂਬਰਾਂ ਵੱਲ ਇਸ਼ਾਰਾ) ਬਿਲਕੁਲ ਨਹੀਂ ਬੋਲਿਆ। ਜੇ ਮਰਦ ਹੋ ਤਾਂ ਮੇਰੀ ਗੱਲ ਸੁਣੋਗੇ?(ਸ਼ੋਰ) (ਹਾਸਾ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ, ਇਨ੍ਹਾਂ ਨੇ ਛੇੜ ਲਿਆ ਹੈ। ਇੱਕ ਮਿੰਟ ਗੱਲ ਕਰ ਲੈਣ ਦਿਓ....ਇੱਕ ਮਿੰਟ ਲੈਣਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਲੋਕ ਕਹਿੰਦੇ ਹਨ - ਨੀ ਉਹ ਸਭ ਦੇ ਦਿਲਾਂ ਦੀਆਂ ਜਾਣੇ। ਪੰਜਾਬ ਕੋਈ ਨਿਆਣਾ ਨਹੀਂ ਹੈ। ਲੋਕਾਂ ਨੇ ਸੋਚ ਕੇ ਅਤੇ ਇਨ੍ਹਾਂ ਦੀਆਂ ਸਾਰੀਆਂ ਗੱਲਾਂ ਸੁਣ ਕੇ ਇਨ੍ਹਾਂ ਨੂੰ ਨਕਾਰਿਆ ਹੈ। ਦੂਸਰਾ, ਮੈਨੂੰ ਲੋਕ ਪੁੱਛਦੇ ਹਨ, ਕਹਿੰਦੇ ਅਕਾਲੀ ਦਲ ਦਾ ਪ੍ਰਧਾਨ ਹੋਵੇ ਅਤੇ ਪਹਿਲੀ ਵਾਰ ਹੋਇਆ ਹੈ ਕਿ ਉਸ ਨੇ ਅੰਮ੍ਰਿਤ ਨਾ ਛਕਿਆ ਹੋਵੇ। ਤੁਸੀਂ ਸਾਰੇ ਖੜ੍ਹੇ ਹੋ ਕੇ ਕਲੀਅਰ ਕਿਉਂ ਨਹੀਂ ਕਰ ਦਿੰਦੇ ਕਿ ਤੁਸੀਂ ਅੰਮ੍ਰਿਤ ਛਕਿਆ ਹੋਇਆ ਹੈ ਕਿ ਨਹੀਂ?(ਸ਼ੋਰ) (ਵਿਘਨ) ਖੜ੍ਹੇ ਹੋ ਕੇ ਕਿਰਪਾਨ ਦਿਖਾ ਦਿਓ, ਗੱਲ ਖਤਮ ਹੋਵੇ।**

---

** Expunged as ordered by the Chair.

**ਮਾਨਯੋਗ ਸਪੀਕਰ** : ਬੈਠੋ ਜੀ। ਹਾਂ ਜੀ, ਵਿਜੈ ਇੰਦਰ ਸਿੰਗਲਾ ਜੀ, ਬੋਲੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਉੱਚੀ-ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਸਿੰਗਲਾ ਸਾਹਿਬ, ਬੋਲੋ। ਪਲੀਜ਼ ਸਾਰੇ ਬੈਠੋ।(ਵਿਘਨ) (ਸ਼ੋਰ) ਸਿੰਗਲਾ ਸਾਹਿਬ, ਤੁਸੀਂ ਬੋਲੋ।(ਵਿਘਨ) (ਸ਼ੋਰ) ਬੈਠ ਜਾਓ...ਬੈਠ ਜਾਓ।ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਸਿੰਗਲਾ ਸਾਹਿਬ, ਤੁਸੀਂ ਬੋਲੋ। ਤੁਸੀਂ ਸ਼ੁਰੂ ਕਰੋ ਜੀ। ਬੋਲੋ ਜੀ, ਸਿੰਗਲਾ ਸਾਹਿਬ, ਤੁਸੀਂ ਬੋਲੋ। ਪਲੀਜ਼, ਸਾਰੇ ਬੈਠੋ। ਚੰਨੀ ਜੀ, ਬੈਠ ਜਾਵੋ। ਚੰਨੀ ਜੀ, ਸਿੰਗਲਾ ਸਾਹਿਬ ਨੂੰ ਬੋਲ ਲੈਣ ਦਿਉ। ਸਿੰਗਲਾ ਸਾਹਿਬ ਬੋਲਣ ਲੱਗੇ ਹਨ। (ਵਿਘਨ)(ਸ਼ੋਰ) ਚੰਨੀ ਜੀ, ਪਲੀਜ਼, ਬੈਠ ਜਾਵੋ। (ਵਿਘਨ)(ਸ਼ੋਰ) ਪਲੀਜ਼, ਸਾਰੇ ਬੈਠ ਜਾਵੋ। ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਹ ਦਰਜ ਨਾ ਕੀਤਾ ਜਾਵੇ। (ਵਿਘਨ)(ਸ਼ੋਰ) ਸਿੰਗਲਾ ਸਾਹਿਬ, ਬੋਲੋ। (ਵਿਘਨ)(ਸ਼ੋਰ) ਪਲੀਜ਼, ਬਾਕੀ ਸਾਰੇ ਬੈਠੋ। ਬੈਠੋ, ਬੈਠੋ, ਬੈਠੋ ਜੀ।

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸਪੀਕਰ ਸਾਹਿਬ, ......(ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਟਰੈਜ਼ਰੀ ਬੈਂਚਿਜ਼ ਦੇ ਕਈ ਮੈਂਬਰਜ਼ ਬਿਨਾਂ ਆਗਿਆ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਆਪਸ ਵਿਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠ ਜਾਵੋ, ਬੈਠ ਜਾਵੋ, ਪਲੀਜ਼। ਬੈਠੋ ਜੀ। ਪਲੀਜ਼, ਬੈਠ ਜਾਵੋ। ਸਿੰਗਲਾ ਸਾਹਿਬ ਨੂੰ ਬੋਲਣ ਦਿਉ। (ਵਿਘਨ)(ਸ਼ੋਰ) ਮੈਂ ਐਕਸਪੰਜ ਕਰ ਦਿੱਤਾ ਹੈ, ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ। ਢੀਂਡਸਾ ਸਾਹਿਬ, ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਗਿਆ ਹੈ। ਪਲੀਜ਼, ਬੈਠੋ ਜੀ। ਉਹ ਸਭ ਐਕਸਪੰਜ ਕਰ ਦਿੱਤਾ ਹੈ ਜੀ। ਪਲੀਜ਼, ਬੈਠੋ ਜੀ। ਸਿੰਗਲਾ ਜੀ, ਬੋਲੋ।

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਅੱਜ ਇਸ ਪਵਿੱਤਰ ਸਦਨ ਵਿਚ ਬਜਟ ਤੇ ਆਪਣੀ ਗੱਲ ਰੱਖਣ ਦਾ ਮੌਕਾ ਦਿੱਤਾ ਹੈ। ਮੈਂ ਸਾਡੇ ਸੂਬੇ ਦੇ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਪੰਜਾਬ ਦੇ ਇਤਿਹਾਸ ਵਿਚ ਪੰਜਾਬ ਦੀ ਤਰੱਕੀ ਖਾਤਰ, ਪੰਜਾਬ ਦੇ ਨੌਜਵਾਨ ਬੱਚਿਆਂ ਦੇ ਚੰਗੇ ਭਵਿੱਖ ਦੀ ਖਾਤਰ, ਪੰਜਾਬ ਨੂੰ ਅਗਾਂਹ ਲੈ ਕੇ ਜਾਣ ਵਾਸਤੇ ਇਕ ਚੰਗਾ ਬਜਟ ਇਸ ਸਦਨ ਵਿਚ ਪੇਸ਼ ਕੀਤਾ ਹੈ। ਵਿਰੋਧੀ ਧਿਰ ਦੇ ਮੈਂਬਰ ਢੀਂਡਸਾ ਸਾਹਿਬ ਨੇ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਨੇ ਸਾਡੇ ਵਿੱਤ ਮੰਤਰੀ ਸਾਹਿਬ ਦੀ ਕਾਬਲੀਅਤ ਨੂੰ ਲੈ ਕੇ ਬਹੁਤ ਸਾਰੀਆਂ ਗੱਲਾਂ ਕਹੀਆਂ ਹਨ। ਮੈਂ ਸਦਨ ਵਿਚ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੇ, ਸਾਡੀ ਪਾਰਟੀ ਦੇ ਜਿਹੜੇ ਵਿੱਤ ਮੰਤਰੀ ਹਨ, ਭਾਵੇਂ ਇਨ੍ਹਾਂ ਨੂੰ ਉਹ ਬਚਪਨ ਤੋਂ ਜਾਣਦੇ ਹੋਣ ਪਰ ਮੈਂ ਜਿੰਨਾ ਕੁ ਇਨ੍ਹਾਂ ਨੂੰ ਜਾਣਦਾ ਹਾਂ, ਮੈਂ ਕਹਿ ਸਕਦਾ ਹਾਂ ਕਿ ਇਹ ਪੰਜਾਬ ਦੇ ਬਹੁਤ ਕਾਬਲ ਵਿੱਤ ਮੰਤਰੀ ਹਨ। (ਥੰਪਿੰਗ) ਇਨ੍ਹਾਂ ਨੇ ਅਤੇ ਇਨ੍ਹਾਂ ਦੀ ਸੋਚ ਨੇ ਪੰਜਾਬ ਵਿਚ ਇਕ ਚੰਗਾ ਬਜਟ ਪੇਸ਼ ਕੀਤਾ ਹੈ। ਇਹ ਗੱਲ ਠੀਕ ਹੈ ਕਿ ਪੰਜਾਬ ਦੀ ਆਰਥਿਕ ਹਾਲਤ ਖਰਾਬ ਸੀ। ਅੱਜ ਇਹ ਕਹਿ ਦੇਣ

ਕਿ ਪੰਜਾਬ ਦੀ ਆਰਥਿਕ ਹਾਲਤ ਖਰਾਬ ਹੈ। ਸਮੁੱਚੇ ਪੰਜਾਬ ਦੇ ਮੁੱਖ ਮੰਤਰੀ ਅਤੇ ਕੈਬਨਿਟ ਦੇ ਵਜ਼ੀਰ ਹਰ ਜਗ੍ਹਾ ਤੇ ਇਹ ਗੱਲ ਕਹਿੰਦੇ ਹਨ ਕਿ ਆਰਥਿਕ ਹਾਲਤ ਖਰਾਬ ਹੈ, ਆਰਥਿਕ ਹਾਲਤ ਖਰਾਬ ਹੈ। ਮੈਂ ਬੜੇ ਅਦਬ ਤੇ ਸਤਿਕਾਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਇਕ ਸਾਲ ਦਾ ਅੰਕੜਾ ਇਕੱਲੇ ਹੈਲੀਕਾਪਟਰ ਦੇ ਖਰਚੇ ਦਾ ਮੇਰੇ ਕੋਲ ਹੈ। ਜੇ ਸਾਲ 2016-17 ਦਾ ਸ਼੍ਰੋਮਣੀ ਅਕਾਲੀ ਦਲ ਸਰਕਾਰ ਦਾ ਹੈਲੀਕਾਪਟਰ ਦਾ ਅੰਕੜਾ ਦੇਖੀਏ ਤਾਂ ਇਕੱਲਾ ਇਸ ਹੈਲੀਕਾਪਟਰ ਨੂੰ ਚਲਾਉਣ ਦੀ ਖਾਤਰ ਉਸ ਵੇਲੇ ਦੀ ਸਰਕਾਰ ਨੇ 16 ਕਰੋੜ ਰੁਪਿਆ ਆਪਣੇ ਤੇ ਖਰਚ ਕੀਤਾ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਪਰ ਸਾਡੀ ਇਸ ਸਰਕਾਰ ਦੇ ਪਿਛਲੇ ਇਕ ਸਾਲ ਦੇ ਇਹ ਅੰਕੜੇ ਤਿੰਨ ਕਰੋੜ ਰੁਪਏ ਤੇ ਖੜ੍ਹੇ ਹਨ। ਕਿਉਂਕਿ ਸੂਬੇ ਦੀ ਸਰਕਾਰ ਨੇ ਇਸ ਗੱਲ ਨੂੰ ਸਮਝਿਆ ਅਤੇ ਇਸ ਗੱਲ ਦੀ ਅਹਿਮੀਅਤ ਨੂੰ ਸਮਝਿਆ ਕਿ ਅਸੀਂ ਕਿਸ ਤਰੀਕੇ ਨਾਲ ਖਰਚੇ ਤੇ ਕਾਬੂ ਪਾਉਣਾ ਹੈ ਅਤੇ ਸੂਬੇ ਦੀ ਸਰਕਾਰ ਨੂੰ ਅੱਗੇ ਲੈ ਕੇ ਜਾਣਾ ਹੈ, ਸੂਬੇ ਨੂੰ ਅਗਾਂਹ ਲੈ ਕੇ ਜਾਣਾ ਹੈ। ਇਹ 200 ਰੁਪਏ ਟੈਕਸ ਦੀ ਗੱਲ ਕਰ ਰਹੇ ਸੀ, ਮੈਂ ਕਿਹਾ ਕਿ ਪੰਜਾਬ ਸਰਕਾਰ ਨੇ ਪੰਜਾਬ ਨੂੰ ਅੱਗੇ ਲੈ ਕੇ ਜਾਣ ਵਾਸਤੇ ਇਕ ਚੰਗਾ ਅਤੇ ਮਜ਼ਬੂਤ ਬਜਟ ਪੇਸ਼ ਕੀਤਾ ਹੈ। ਪਰਮਿੰਦਰ ਢੀਂਡਸਾ ਜੀ ਨੇ ਕਿਹਾ ਸੀ ਕਿ ਤਿੰਨ-ਚਾਰ ਸਾਲ ਬਾਅਦ ਜੀ.ਐਸ.ਟੀ. ਆਉਣਾ ਬੰਦ ਹੋ ਜਾਣਾ ਹੈ, ਮੁੜ ਕੇ ਕੀ ਹੋਵੇਗਾ। ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਤਾਂ ਸ਼ੁਰੂਆਤ ਕੀਤੀ ਗਈ ਹੈ ਤਾਂ ਜੋ ਪੰਜਾਬ ਨੂੰ ਕਿਸੇ ਅੱਗੇ ਹੱਥ ਨਾ ਫੈਲਾਉਣਾ ਪਵੇ, ਸਾਡੇ ਪੰਜਾਬ ਦੀ ਜੋ ਸ਼ਾਨ ਪਹਿਲਾਂ ਹੁੰਦੀ ਸੀ, ਉਹ ਆਉਣ ਵਾਲੇ ਸਮੇਂ ਵਿਚ ਬਰਕਰਾਰ ਹੋ ਸਕੇ। ਹਰ ਚੀਜ਼ ਨੂੰ ਸਿਆਸਤ ਨਾਲ ਜੋੜ ਕੇ ਨਹੀਂ ਦੇਖਣਾ ਚਾਹੀਦਾ। ਹਰ ਚੀਜ਼ ਤੇ ਸਿਆਸਤ ਕਰਨਾ ਸਹੀ ਨਹੀਂ ਹੁੰਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਸਾਹਿਬ ਦੀ ਪਹਿਲੀ ਕੈਬਨਿਟ ਮੀਟਿੰਗ ਸੀ ਤੇ ਪੰਜਾਬ ਵਿਚੋਂ ਲਾਲ ਬੱਤੀ ਵਾਲਾ ਕਲਚਰ ਖਤਮ ਕੀਤਾ ਗਿਆ ਜਿਸ ਨੂੰ ਮੋਦੀ ਜੀ ਨੇ ਅਤੇ ਬਾਕੀ ਸੂਬਿਆਂ ਨੇ ਫਾਲੋਅ ਕੀਤਾ, ਇਸ ਤੋਂ ਪਤਾ ਲਗਦਾ ਹੈ ਕਿ ਕੈਪਟਨ ਸਾਹਿਬ ਦੀ ਸੋਚ ਕਿੰਨੀ ਅਗਾਂਹਵਧੂ ਹੈ। ਜਿਥੇ ਤੱਕ ਲੰਗਰ ਬਾਰੇ ਗੱਲ ਹੋਈ । ਸ੍ਰੀ ਹਰਿਮੰਦਰ ਸਾਹਿਬ ਅਤੇ ਦੁਰਗਿਆਣਾ ਮੰਦਰ ਦੇ ਰਾਸ਼ਨ ਦੇ ਜੀ.ਐਸ.ਟੀ. ਬਾਰੇ ਕਈਂ ਮੈਂਬਰਾਂ ਨੇ ਸਦਨ ਵਿਚ ਗੱਲ ਕੀਤੀ ਸੀ ਅਤੇ ਕੈਪਟਨ ਸਾਹਿਬ ਨੇ ਇਕ ਮਿੰਟ ਤੋਂ ਪਹਿਲਾਂ ਉਸ ਦੀ ਪ੍ਰਵਾਨਗੀ ਦੇ ਦਿੱਤੀ। ਇਹ ਸੇਵਾ ਦੀ ਗੱਲ ਹੁੰਦੀ ਹੈ। ਸਾਲ 2002 ਵਿਚ ਵੀ ਕੈਪਟਨ ਸਾਹਿਬ ਦੀ ਸੇਵਾ ਲੱਗੀ ਸੀ ਅਤੇ ਅੱਜ 2018 ਵਿਚ ਵੀ ਗੁਰੂ ਮਹਾਰਾਜ ਜੀ ਨੇ ਕੈਪਟਨ ਸਾਹਿਬ ਦੀ ਕਾਂਗਰਸ ਪਾਰਟੀ ਤੋਂ ਸੇਵਾ ਲਈ। ਕੈਪਟਨ ਸਾਹਿਬ ਨੇ 50 ਫੀਸਦੀ ਜੀ.ਐਸ.ਟੀ. ਰੀਇੰਬਰਸ ਕਰਨ ਦਾ ਆਸ਼ਵਾਸਨ ਇਸ ਸਦਨ ਵਿਚ ਦਿੱਤਾ। ਮੈਂ ਵਿਰੋਧੀ ਧਿਰ ਦੇ ਨੇਤਾ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹਰ ਮੈਂਬਰ ਦੀ ਕੀਤੀ ਗੱਲ ਤੇ ਟਿੱਪਣੀ ਕੀਤੀ ਹੈ। ਇਨ੍ਹਾਂ ਨੇ ਉਸ ਦਿਨ ਇਕ ਵੀਡਿਓ ਪਾਇਆ ਕਿ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਕਿਹਾ ਤਾਂ ਉਨ੍ਹਾਂ ਨੇ ਲੰਗਰ ਤੋਂ 50 ਫੀਸਦੀ ਜੀ.ਐਸ.ਟੀ. ਮੁਆਫ ਕੀਤਾ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦਿੱਲੀ ਵਿਚ ਤਾਂ ਇਨ੍ਹਾਂ ਦੀ ਆਪਣੀ ਸਰਕਾਰ ਹੈ। ਕੀ ਉੱਥੇ ਗੁਰਦੁਆਰਾ ਸ੍ਰੀ ਸੀਸ ਗੰਜ ਸਾਹਿਬ ਅਤੇ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਤੋਂ ਜੀ.ਐਸ.ਟੀ. ਮੁਆਫ ਕਰ ਦਿੱਤਾ? ਮੇਰੇ ਕਹਿਣ ਦਾ ਮਤਲਬ ਹੈ ਕਿ ਪਹਿਲਾਂ ਆਪਣੇ ਅੰਦਰ ਝਾਕ ਕੇ ਦੇਖਣਾ ਚਾਹੀਦਾ ਹੈ, ਜਿੱਥੇ ਤੁਹਾਡੀ ਸਰਕਾਰ ਹੈ। ਇਥੇ ਪਾਣੀ ਦੀ ਗੱਲ ਹੋ ਰਹੀ ਸੀ, ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੋਂ ਪਹਿਲਾਂ ਤੁਸੀਂ ਦਿੱਲੀ ਵਾਲੇ ਆਪਣੇ ਮੁੱਖ ਮੰਤਰੀ ਸਾਹਿਬ ਕੋਲ ਪਾਣੀਆਂ ਦੀ ਗੱਲ ਰੱਖੀ? ਇੱਥੇ ਗੱਲਾਂ ਕਰਨੀਆਂ ਬੜੀਆਂ ਅਸਾਨ ਹੁੰਦੀਆਂ ਹਨ।

**ਸ੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਮੈਂ ਕਲੈਰੀਫਾਈ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਅਮਨ ਅਰੋੜਾ ਜੀ, ਦੱਸੋ।

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਵੀ ਕਈ ਵਾਰ ਗੱਲ ਹੋਈ ਹੈ, ਅਸੀਂ ਪਾਣੀਆਂ ਬਾਰੇ ਦਿੱਲੀ ਦੇ ਮੁੱਖ ਮੰਤਰੀ ਜੀ ਨੂੰ ਬੇਨਤੀ ਕੀਤੀ ਸੀ ਉਨ੍ਹਾਂ ਨੇ ਕਿਹਾ ਸੀ ਕਿ ਬਾਕੀ ਸਟੇਟਾਂ ਨੂੰ ਪੰਜਾਬ ਦਾ ਪਾਣੀ ਇਰੀਗੇਸ਼ਨ ਲਈ ਜਾਂਦਾ ਹੈ ਪਰ ਦਿੱਲੀ ਨੂੰ ਪੀਣ ਵਾਲਾ ਪਾਣੀ ਜਾਂਦਾ ਹੈ। ਜੇਕਰ ਪੰਜਾਬ ਇਸ ਪਾਣੀ ਦਾ ਪੈਸਾ ਦਿੱਲੀ ਤੋਂ ਲੈਣਾ ਚਾਹੁੰਦਾ ਹੈ ਤਾਂ ਤੁਸੀਂ ਉਨ੍ਹਾਂ ਨੂੰ ਬਿੱਲ ਭੇਜ ਦਿਓ, ਦਿੱਲੀ ਤੋਂ ਤੁਹਾਨੂੰ ਪੇਮੈਂਟ ਹੋ ਜਾਵੇਗੀ ਪਰ ਬਸ਼ਰਤੇ ਕਿ ਏਨਾ ਐਨਸ਼ਿਓਰ ਕਰ ਲਵੋ ਕਿ ਪਹਿਲਾਂ ਸਾਡੀ ਦਿੱਲੀ ਸਰਕਾਰ ਪੈਸੇ ਦੇਵੇਗੀ ਫਿਰ ਬਾਕੀ ਸਟੇਟਾਂ ਤੋਂ ਜ਼ਰੂਰ ਪੈਸੇ ਲੈਣਾ। ਜੇ ਤੁਸੀਂ ਇਹ ਗਰੰਟੀ ਕਰਦੇ ਹੋ ਤਾਂ ਦਿੱਲੀ ਤੋਂ ਪੈਸੇ ਲੈ ਕੇ ਆਉਣਾ ਸਾਡੀ ਜ਼ਿੰਮੇਵਾਰੀ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ ਬੈਂਸ ਸਾਹਿਬ।

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਤੇ ਸਮਾਂ ਦਿੱਤਾ ਹੈ। (ਵਿਘਨ)(ਸ਼ੋਰ) ਹਾਊਸ ਦੀ ਮਰਿਆਦਾ ਕਾਇਮ ਰੱਖਣੀ ਤੁਹਾਡੀ ਜ਼ਿੰਮੇਵਾਰੀ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਅਤੇ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿਚ ਬੋਲ ਰਹੇ ਹਨ ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ)

**ਮਾਨਯੋਗ ਸਪੀਕਰ:** ਅਮਨ ਜੀ, ਬੈਠ ਜਾਓ। ਰੰਧਾਵਾ ਜੀ, ਤੁਸੀਂ ਬਾਅਦ ਵਿੱਚ ਹਾਲੇ ਬੋਲਣਾ ਹੈ। ਰੰਧਾਵਾ ਸਾਹਿਬ, ਬੈਂਸ ਸਾਹਿਬ ਦਾ ਪੁਆਇੰਟ ਆਫ ਆਰਡਰ ਆ ਜਾਣ ਦਿਓ, ਫਿਰ ਤੁਸੀਂ ਬੋਲ ਲੈਣਾ। (ਵਿਘਨ)(ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਰਕਾਰ ਵਾਲੇ ਆਪਣੇ ਸੱਜਣ, ਸਾਥੀਆਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਤਾਂ ਕਹਿ ਦਿੱਤਾ ਕਿ ਬਿੱਲ ਭੇਜ ਦਿਉ ਤੇ ਪੈਸਾ ਲੈ ਲਉ। ਇਹ ਐਨਸ਼ਿਓਰ ਕਰਨਗੇ ਕਿ ਪਾਣੀ ਦਾ ਬਿੱਲ ਕਿੰਨੀ ਤਰੀਕ ਤੱਕ ਚਲਿਆ ਜਾਏਗਾ? ਅਮਨ ਅਰੋੜਾ ਜੀ ਨੇ ਕਿਹਾ ਕਿ ਦਿੱਲੀ ਸਰਕਾਰ ਨੂੰ ਪਾਣੀ ਦਾ ਬਿੱਲ ਭੇਜ ਦਿਉ ਤੇ ਉਨ੍ਹਾਂ ਤੋਂ ਪੈਸੇ ਲੈ ਲਉ। ਇਹ ਹਾਊਸ ਵਿੱਚ ਭਰੋਸਾ ਦਿਵਾ ਰਹੇ ਹਨ ਕਿ ਬਿੱਲ ਭੇਜੋ, ਪੈਸੇ ਲੈ ਲਉ। (ਵਿਘਨ)(ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਸਪੀਕਰ ਸਾਹਿਬ, ਇੱਕ ਬੇਨਤੀ ਹੈ ਕਿ ਜਿਨ੍ਹਾਂ ਦੀ ਹਾਈਟ ਜ਼ਿਆਦਾ ਹੈ, ਉਨ੍ਹਾਂ ਦੇ ਮਾਈਕ ਉੱਚੇ ਕਰ ਦਿਉ।ਜਦੋਂ ਵੀ ਅਸੀਂ ਬੋਲਦੇ ਹਾਂ ਤਾਂ ਸਾਨੂੰ ਥੱਲੇ ਨੂੰ ਹੋ ਕੇ ਬੋਲਣਾ ਪੈਂਦਾ ਹੈ । ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਇਥੇ ਸਿੰਗਲਾ ਸਾਹਿਬ ਨੇ ਜੀ.ਐਸ.ਟੀ ਦੀ ਗੱਲ ਕੀਤੀ ਹੈ। ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ ਜੀ। ਬੈਂਸ ਸਾਹਿਬ, ਸੁਣ ਲਓ, ਸੁਣ ਲਓ । ਗੱਲ ਇਹ ਕੀਤੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਉੱਤੇ 50% ਜੀ.ਐਸ.ਟੀ ਮੁਆਫ ਕੀਤੀ ਹੈ। ਕੀ ਆਮ ਆਦਮੀ ਪਾਰਟੀ ਵਾਲੇ ਦਿੱਲੀ ਦੇ ਮੁੱਖ ਮੰਤਰੀ ਜੀ ਕੋਲੋਂ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਦੇ ਲੰਗਰ ਦੀ

ਜੀ.ਐਸ.ਟੀ ਖਤਮ ਕਰਵਾਉਣਗੇ? ਤੁਸੀਂ ਗੱਲ ਕਰ ਰਹੇ ਹੋ ਕਿ ਪੰਜਾਬ ਦਾ ਪਾਣੀ ਦੇ ਦਿਓ। ਇਹ ਕਦੀ ਮਨਜ਼ੂਰ ਨਹੀਂ ਹੋ ਸਕਦਾ। (ਵਿਘਨ)(ਸ਼ੋਰ)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੈਂ ਪਹਿਲਾਂ ਕਲੈਰੀਫਾਈ ਕਰ ਚੁੱਕਿਆ ਹਾਂ, ਦਿੱਲੀ ਵਾਲਿਆਂ ਨਾਲ ਗੱਲ ਹੋਈ ਹੈ। ਤੁਸੀਂ ਪੰਜਾਬ ਦਾ ਬਿੱਲ ਬਣਾ ਕੇ ਭੇਜੋ, ਪੇਮੈਂਟ ਆ ਜਾਏਗੀ। (ਵਿਘਨ)(ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਇੱਥੇ ਜੀ.ਐਸ.ਟੀ. ਦੀ ਗੱਲ ਹੋ ਰਹੀ ਹੈ। (ਵਿਘਨ)(ਸ਼ੋਰ)

**ਸ਼੍ਰੀ ਅਮਨ ਅਰੋੜਾ:** ਭਾਅ ਜੀ ਗੱਲ ਸੁਣ ਲਓ, ਸੁਣ ਤਾਂ ਲਓ। ਜੀ.ਐਸ.ਟੀ. ਦੀ ਹੀ ਗੱਲ ਹੈ, ਤੁਸੀਂ ਸੁਣ ਤਾਂ ਲਓ। ਦਿੱਲੀ ਦੇ ਜਿਹੜੇ ਗੁਰਦੁਆਰਾ ਸਾਹਿਬ ਤੋਂ ਜੀ.ਐਸ.ਟੀ. ਮੁਆਫ ਕਰਨ ਦੀ ਗੱਲ ਆਈ ਹੈ ਅਸੀਂ ਇਹ ਸੀ.ਐਮ. ਸਾਹਿਬ ਤੱਕ ਜ਼ਰੂਰ ਲੈ ਕੇ ਜਾਵਾਂਗੇ ਪਰ ਦਿੱਲੀ ਦੀ ਕਾਂਗਰਸ ਪਾਰਟੀ ਨੇ ਇਹ ਗੱਲ ਹਾਲੇ ਤੱਕ ਨਹੀਂ ਰੱਖੀ ਹੈ। ਦੂਜੀ ਗੱਲ, ਇਹ ਦੋ ਸੇਵਾਵਾਂ ਦੀ ਗੱਲ ਕੀਤੀ ਹੈ **

**ਮਾਨਯੋਗ ਸਪੀਕਰ :** ਇਹ ** ਐਕਸਪੰਜ ਕਰ ਦਿਓ ਜੋ ਕੁਝ ਕਿਹਾ ਗਿਆ ਹੈ। ਸ੍ਰੀ ਦਰਬਾਰ ਸਾਹਿਬ ਬਾਰੇ ਵੀ ਜੋ ਕੁਝ ਵੀ ਕਿਹਾ ਹੈ ਇਸ ਨੂੰ ਐਕਸਪੰਜ ਕਰ ਦਿਓ। (ਵਿਘਨ)(ਸ਼ੋਰ)
(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਲਗਾਤਾਰ ਆਪਸ ਵਿੱਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਸਿੰਗਲਾ ਸਾਹਿਬ ਨੂੰ ਬੋਲ ਲੈਣ ਦਿਉ, ਪਲੀਜ਼। ਸਿੰਗਲਾ ਸਾਹਿਬ, ਤੁਸੀਂ ਬੋਲੋ।

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਹ ਗੱਲ ਕਹੀ ਸੀ ਕਿ ਕਈ ਵਾਰ ਅਸੀਂ ਇਸ ਸਦਨ ਦੇ ਵਿੱਚ ਹਰ ਚੀਜ਼ ਸਿਆਸੀ ਰੰਗਤ ਵਾਸਤੇ ਕਰਨ ਲੱਗ ਪੈਂਦੇ ਹਾਂ । ਇਸ ਕਰਕੇ ਗੱਲ ਇਹ ਹੈ ਕਿ ਜੇਕਰ ਇਹ ਸੇਵਾ ਕੈਪਟਨ ਅਮਰਿੰਦਰ ਸਿੰਘ ਜੀ ਕਰਕੇ ਲੱਗੀ ਹੈ ਤੇ ਸਰਦਾਰ ਮਨਪ੍ਰੀਤ ਸਿੰਘ ਜੀ ਨੇ ਉਸ ਤੇ ਆਪਣੀ ਮੋਹਰ ਲਗਾ ਦਿੱਤੀ ਹੈ। ਤੁਹਾਡੀ ਜੋ ਜ਼ਿੰਮੇਵਾਰੀ ਬਣਦੀ ਹੈ, ਤੁਸੀਂ ਉਹ ਕਰ ਲਵੋ। ਸਾਡੇ ਪੰਜਾਬ ਦੇ ਦੋ ਵਜ਼ੀਰ ਕੇਂਦਰ ਦੀ ਸਰਕਾਰ ਦੇ ਵਿੱਚ ਹਨ। ਪਹਿਲਾਂ ਵੀ ਜੀ.ਐਸ.ਟੀ. ਕੌਂਸਲ ਦੀ ਕਈ ਵਾਰ ਮੀਟਿੰਗ ਹੋ ਗਈ ਹੈ, ਉੱਥੇ ਤਾਂ ਕੇਂਦਰੀ ਵਿੱਤ ਮੰਤਰੀ ਸਾਹਿਬ ਨੇ ਇਸ ਗੱਲ ਲਈ ਆਪਣੀ ਅਸਹਿਮਤੀ ਦੇ ਦਿੱਤੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਫਿਰ ਇੱਕ ਵਾਰ ਇੱਕਠੇ ਹੋ ਕੇ ਜ਼ੋਰਦਾਰ ਹੰਭਲਾ ਮਾਰ ਲਈਏ ਕਿਉਂਕਿ ਇਹ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਦੁਰਗਿਆਣਾ ਮੰਦਿਰ ਦੀ ਗੱਲ ਹੈ। ਜੇ ਕਿਤੇ ਇੱਥੇ 50% ਜੀ.ਐਸ.ਟੀ ਹੋਰ ਮੁਆਫ ਹੋ ਜਾਵੇ ਤਾਂ ਬਹੁਤ ਵਧੀਆ ਗੱਲ ਹੈ। ਜਿੱਥੋਂ ਤੱਕ ਕਿਸਾਨੀ ਕਰਜ਼ ਦੀ ਗੱਲ ਹੈ, ਪਿਛਲੇ ਦਿਨਾਂ ਵਿੱਚ ਮੈਂ ਦੇਖ ਰਿਹਾ ਸੀ ਕਿ (ਆਮ ਆਦਮੀ ਪਾਰਟੀ ਦੇ ਮੈਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਸੀਂ ਹਾਊਸ ਦੇ ਵਿੱਚ ਆਏ, ਕਾਲੇ ਕੱਪੜੇ ਪਾ ਕੇ ਕਿਸਾਨੀ ਕਰਜ਼ ਬਾਰੇ ਗੱਲ ਕੀਤੀ, ਤੁਸੀਂ ਗਰੀਬ ਦੀ ਗੱਲ ਕੀਤੀ। ਤੁਸੀਂ

---

** Expunged as ordered by the Chair.

[ਸ਼੍ਰੀ ਵਿਜੈ ਇੰਦਰ ਸਿੰਗਲਾ]

ਇਹ ਕਿਹਾ ਕਿ ਸਭ ਤੋਂ ਵੱਧ ਤੁਸੀਂ ਲੋਕ ਗਰੀਬ ਵਾਸਤੇ ਚਿੰਤਤ ਹੋ। ਮੈਂ ਤੁਹਾਨੂੰ ਇਹ ਗੱਲ ਜ਼ੋਰਦਾਰ ਤਰੀਕੇ ਨਾਲ ਕਹਿਣਾ ਚਾਹੁੰਦਾ ਹਾਂ । ਇਹ ਸਾਡੇ ਸੂਬੇ ਦੀ ਜੋ ਆਰਥਿਕ ਹਾਲਤ ਸੀ ਉਸ ਦੇ ਬਾਰੇ ਮੈਂ ਵੀ ਆਪਣੇ ਭਾਸ਼ਣ ਵਿੱਚ ਐਡਮਿਟ ਕੀਤਾ ਹੈ ਕਿ ਸਾਰਿਆਂ ਨੂੰ ਅੰਕੜਿਆਂ ਦਾ ਪਤਾ ਹੈ ਅਤੇ ਜਿਹੜੇ ਵਿੱਤ ਮੰਤਰੀ ਸਾਹਿਬ ਨੇ ਪਹਿਲਾਂ ਇਸ ਗੱਲ ਨੂੰ ਰੱਖਿਆ ਕਿ ਸਾਰੇ ਅੰਕੜੇ fudge ਕੀਤੇ ਗਏ ਹਨ। ਇੱਧਰ ਅਫਸਰ ਲਾਬੀ ਬੈਠੀ ਹੈ। ਢੀਂਡਸਾ ਸਾਹਿਬ ਨੇ ਵੀ ਪੰਜ ਸਾਲ ਬਜਟ ਪੇਸ਼ ਕੀਤਾ ਹੈ ਤੇ ਇਹੀ ਸਾਰੇ ਅਫਸਰ ਸਾਹਿਬਾਨ ਸਨ ਜਿਨ੍ਹਾਂ ਨੇ ਆਪਣੀ ਕਾਬਲੀਅਤ ਦੇ ਤਹਿਤ ਬਜਟ ਦੇ ਵਿੱਚ ਉਨ੍ਹਾਂ ਅੰਕੜਿਆਂ ਨੂੰ ਪੇਸ਼ ਕੀਤਾ । ਪੁਲੀਟੀਕਲ ਲੋਕ ਅਫਸਰ ਸਾਹਿਬਾਨਾਂ ਦੀ ਸਹਿਮਤੀ ਨਾਲ ਕੰਮ ਕਰਦੇ ਹਨ। ਇਹ ਨਹੀਂ ਕਿ ਕਿਤੋਂ ਅੰਕੜੇ ਚੁੱਕ ਲਏ ਅਤੇ ਆਪਣੇ ਅੰਕੜੇ ਦੇ ਦਿੱਤੇ। ਜਦੋਂ ਬਜਟ ਦੇ ਡਾਕੂਮੈਂਟ ਦੀ ਗੱਲ ਹੁੰਦੀ ਹੈ, it is responsible document, which is prepared in consultation with officers and looking at the financial position of the State. ਮੈਂ ਇਹ ਫੀਲ ਕਰਦਾ ਹਾਂ ਕਿ ਇਹ ਇੱਕ ਦਿਨ ਵਿੱਚ ਕਹਿ ਦੇਣ ਕਿ ਬਜਟ ਦੇ ਅੰਕੜੇ fudge ਕੀਤੇ ਗਏ ਹਨ ਤਾਂ ਮੈਂ ਸਮਝਦਾ ਹਾਂ ਕਿ ਇਹ ਕਿਸੇ ਜ਼ਿੰਮੇਵਾਰ ਇਨਸਾਨ ਦੀ ਸਟੇਟਮੈਂਟ ਨਹੀਂ ਹੈ। ਸਾਨੂੰ ਜ਼ਿੰਮੇਵਾਰੀ ਨਾਲ ਇਸ ਗੱਲ ਨੂੰ ਰੱਖਣਾ ਚਾਹੀਦਾ ਹੈ।

ਜਿੱਥੋਂ ਤੱਕ ਲੋਨ ਵੇਵਰ ਦੀ ਗੱਲ ਹੈ। ਸਾਡੀ ਸਰਕਾਰ ਦੀ ਗੱਲ ਹੈ। ਗਰੀਬਾਂ ਪ੍ਰਤੀ ਗੱਲ ਹੈ। ਤੁਸੀਂ ਹਮੇਸ਼ਾ ਇਸ ਗੱਲ ਦਾ ਵਿਰੋਧ ਕੀਤਾ ਹੈ। ਪਹਿਲੀ ਗੱਲ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਵੱਡੀ ਜ਼ਿਮੀਂਦਾਰੀ ਅਤੇ ਛੋਟੀ ਕਿਸਾਨੀ ਵਿੱਚ ਫਰਕ ਸਮਝਿਆ ਹੈ। ਇਹ ਕਿਹਾ ਹੈ ਕਿ ਸਭ ਤੋਂ ਪਹਿਲਾਂ ਜਿਹੜਾ ਛੋਟਾ ਕਿਸਾਨ ਹੈ, ਗਰੀਬ ਕਿਸਾਨ ਹੈ, ਉਸ ਦੀ ਮਦਦ ਕਰਨ ਦੀ ਜ਼ਰੂਰਤ ਹੈ ਕਿਉਂਕਿ ਉਹ ਛੋਟਾ ਕਿਸਾਨ ਖੁਦਕੁਸ਼ੀਆਂ ਦੇ ਰਾਹ ਤੇ ਚੱਲ ਰਿਹਾ ਹੈ। ਤੁਸੀਂ ਕਿਹਾ ਹੈ ਕਿ ਕਾਂਗਰਸ ਪਾਰਟੀ ਦੇ ਮੈਨੀਫੈਸਟੋ ਵਿੱਚ ਲਿਖਿਆ ਸੀ ਕਿ ਅਸੀਂ ਕਿਸਾਨਾਂ ਦਾ ਕਰਜ਼ਾ ਮਾਫ ਕਰਾਂਗੇ। ਜਿਸ ਪੰਜਾਬ ਤੇ ਤੁਸੀਂ 10 ਸਾਲ ਰਾਜ ਕੀਤਾ ਹੈ, ਪੰਜਾਬ ਵਿੱਚ ਰਹਿਣ ਵਾਲੇ ਲੋਕਾਂ ਦੀ ਜ਼ਿੰਮੇਵਾਰੀ ਸਰਕਾਰਾਂ ਦੀ ਹੁੰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਇਹ ਗੱਲ ਕਹਿ ਕੇ ਪਾਸੇ ਨਹੀਂ ਹੋ ਸਕਦੇ ਕਿ ਇਹ ਕਾਂਗਰਸ ਪਾਰਟੀ ਦੇ ਮੈਨੀਫੈਸਟੋ ਵਿੱਚ ਲਿਖਿਆ ਹੈ ਅਤੇ ਇਹ ਕਾਂਗਰਸ ਪਾਰਟੀ ਦੀ ਜ਼ਿੰਮੇਵਾਰੀ ਹੈ। ਇਹ ਸਾਡੀ ਜ਼ਿੰਮੇਵਾਰੀ ਹੈ ਅਤੇ ਅਸੀਂ ਸ਼ੁਰੂਆਤ ਕੀਤੀ ਹੈ। ਛੋਟੀ ਕਿਸਾਨੀ ਦੇ ਕਰਜ਼ ਨੂੰ ਮਾਫ ਕਰਨ ਦੀ ਸ਼ੁਰੂਆਤ ਕੈਪਟਨ ਅਮਰਿੰਦਰ ਸਿੰਘ ਜੀ ਦੀ ਸੋਚ ਨੇ ਕੀਤੀ ਹੈ।(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜੇਕਰ ਅੱਜ ਛੋਟੀ ਕਿਸਾਨੀ ਦਾ ਕਰਜ਼ਾ ਮਾਫ ਹੋ ਰਿਹਾ ਹੈ, ਭਾਵੇਂ ਸੂਬੇ ਦੀ ਆਰਥਿਕ ਹਾਲਤ ਖਰਾਬ ਹੈ ਲੇਕਿਨ ਉਸ ਤੇ ਕੋਈ ਕੁਤਾਹੀ ਨਹੀਂ ਕੀਤੀ ਗਈ। ਇਹ ਸ਼ੁਰੂਆਤ ਕੀਤੀ ਹੈ। ਪੰਜ ਸਾਲ ਦਾ ਸਮਾਂ ਹੈ। ਹਾਲੇ ਪਹਿਲਾ ਸਾਲ ਹੋਇਆ ਹੈ। ਮੇਰਾ ਕਹਿਣ ਦਾ ਮਕਸਦ ਇਹ ਹੈ ਕਿ ਜਦੋਂ ਪੈਨਸ਼ਨ ਦੀ ਗੱਲ ਆਈ ਤਾਂ 2007 ਤੋਂ 2017 ਤੱਕ ਅਕਾਲੀ ਦਲ ਨੇ ਪੰਜਾਬ ਤੇ ਰਾਜ ਕੀਤਾ। ਜਦੋਂ ਪੈਨਸ਼ਨ 250 ਤੋਂ 500 ਕੀਤੀ ਤਾਂ ਇਹ 2016 ਵਿੱਚ ਜਾ ਕੇ ਕੀਤੀ ਹੈ। 9 ਸਾਲਾਂ ਬਾਅਦ ਜਨਵਰੀ, 2016 ਵਿੱਚ ਅਕਾਲੀ ਦਲ ਦੀ ਸਰਕਾਰ ਨੇ ਪੈਨਸ਼ਨ ਨੂੰ 250 ਤੋਂ 500 ਕੀਤਾ ਅਤੇ ਨਵੰਬਰ ਤੱਕ ਦੀ ਅਦਾਇਗੀ ਕੀਤੀ। ਨਵੰਬਰ ਤੋਂ ਲੈ ਕੇ ਫਰਵਰੀ ਤੱਕ, ਜਦੋਂ ਚੋਣਾਂ ਹੋਣੀਆਂ ਸਨ ਤਾਂ ਤੁਸੀਂ ਉਨ੍ਹਾਂ ਪੰਜ ਮਹੀਨਿਆਂ ਦੀ ਉਸ ਪੈਨਸ਼ਨ ਦੀ ਵੀ ਅਦਾਇਗੀ ਨਹੀਂ ਕੀਤੀ। ਇਮਾਨਦਾਰੀ ਦੀ ਗੱਲ ਇਹ ਹੁੰਦੀ ਹੈ ਕਿ ਜੇ ਕਿਸੇ ਸਰਕਾਰ ਨੇ ਚੋਣਾਂ ਵੇਲੇ ਵਾਅਦਾ ਕੀਤਾ ਹੈ, ਉਸ ਗੱਲ ਦੀ ਸ਼ੁਰੂਆਤ ਪਹਿਲੇ ਸਾਲ ਤੋਂ ਕਰੋ ਤਾਂ ਕਿ ਲੋਕਾਂ ਨੂੰ ਉਸ ਦਾ ਫਾਇਦਾ ਹੋ ਸਕੇ, ਕਿਸਾਨੀ ਨੂੰ ਫਾਇਦਾ ਹੋ ਸਕੇ ਅਤੇ ਪੰਜਾਬ ਨੂੰ ਫਾਇਦਾ ਹੋ ਸਕੇ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਮੈਂ ਇੱਕ ਹੋਰ ਗੱਲ ਬੜੀ ਜ਼ੋਰਦਾਰ ਤਰੀਕੇ ਨਾਲ ਕਹਿਣਾ ਚਾਹੁੰਦਾ ਹਾਂ, ਇਹ ਗੱਲ ਕਹਿਣੀ ਬੜੀ ਆਸਾਨ ਹੈ। ਸਾਡੇ ਦੇਸ਼ ਦੇ ਵਿੱਤ ਮੰਤਰੀ ਜੀ ਨੇ ਇੱਕ ਮਿੰਟ ਵਿੱਚ ਕਹਿ ਦਿੱਤਾ ਕਿ ਕੇਂਦਰ ਸਰਕਾਰ ਕਿਸਾਨੀ ਕਰਜ਼ੇ ਵਿੱਚ ਕੋਈ ਵੀ ਹਿੱਸਾ ਨਹੀਂ ਪਾਵੇਗੀ। ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ, ਉਹ ਵੀ ਗੁਰੂ ਦੀ ਨਗਰੀ ਵਿੱਚ ਚੋਣ ਲੜਨ ਵਾਸਤੇ ਆਏ ਸਨ ਅਤੇ ਉਹ ਅੱਜ ਕਹਿ ਰਹੇ ਹਨ ਕਿ ਅਸੀਂ ਹਿੱਸਾ ਨਹੀਂ ਪਾ ਸਕਦੇ। ਕਿਉਂ ਨਹੀਂ ਹਿੱਸਾ ਪਾ ਸਕਦੇ? ਜਦੋਂ ਪੰਜਾਬ ਦਾ ਕਿਸਾਨ ਮਰ ਰਿਹਾ ਹੈ ਅਤੇ ਬੀਬੀ ਜੀ ਵਜ਼ੀਰ ਹਨ ਤਾਂ ਅਸੀਂ ਸਾਰੇ ਮਿਲ ਕੇ ਪੰਜਾਬ ਦੇ ਕਿਸਾਨ ਦੇ ਕਰਜ਼ੇ ਵਾਸਤੇ ਕੇਂਦਰ ਸਰਕਾਰ ਤੋਂ ਪੈਸਾ ਕਿਉਂ ਨਹੀਂ ਲੈ ਸਕਦੇ? ਡਾਕਟਰ ਮਨਮੋਹਨ ਸਿੰਘ ਜੀ ਨੇ, ਉਸ ਵੇਲੇ ਦੇ ਪ੍ਰਧਾਨ ਮੰਤਰੀ ਜੀ ਨੇ 70 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਸਮੁੱਚੇ ਹਿੰਦੁਸਤਾਨ ਦੇ ਛੋਟੇ ਕਿਸਾਨਾਂ ਦਾ ਕਰਜ਼ਾ ਮਾਫ ਕੀਤਾ ਸੀ। ਇਹ ਕੋਈ ਛੋਟੀ ਗੱਲ ਨਹੀਂ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਇਸ ਤੋਂ ਇਲਾਵਾ ਮੈਂ ਤੁਹਾਨੂੰ ਸਾਰਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿੱਚ ਮਹਾਤਮਾ ਗਾਂਧੀ ਸਰਬੱਤ ਵਿਕਾਸ ਯੋਜਨਾ ਦੀ ਸਕੀਮ ਚੱਲੀ। ਇਸ ਕਰਕੇ ਚੱਲੀ ਹੈ ਕਿ ਕੋਈ ਵੀ ਇਨਸਾਨ, ਕੋਈ ਵੀ ਗਰੀਬ ਆਦਮੀ, ਜਿਹੜੀ ਵੀ ਸਕੀਮ ਗਰੀਬਾਂ ਦੀ ਵੈਲਫੇਅਰ ਵਾਸਤੇ ਬਣੀ ਹੈ, ਉਸ ਤੋਂ ਕੋਈ ਵਾਂਝਾ ਨਾ ਰਹਿ ਗਿਆ ਹੋਵੇ। ਇਕੱਲੇ ਇਕੱਲੇ ਸਾਥੀ ਨੂੰ ਉਸ ਦਾ ਲਾਭ ਹੋ ਸਕੇ। ਇਸ ਕਰਕੇ ਇਹ ਸਕੀਮ ਕੈਪਟਨ ਅਮਰਿੰਦਰ ਸਿੰਘ ਜੀ ਨੇ ਆਪਣੀ ਸਰਕਾਰ ਵਿੱਚ ਚਲਾਈ ਹੈ। ਹਰ ਪਿੰਡ ਵਿੱਚ ਸਰਵੇ ਹੋ ਰਿਹਾ ਹੈ ਤਾਂਕਿ ਕੋਈ ਵੀ ਲਾਭਪਾਤਰੀ ਕਿਸੇ ਵੀ ਵੈਲਫੇਅਰ ਸਕੀਮ ਤੋਂ ਵਾਂਝਾ ਨਾ ਰਹਿ ਸਕੇ।

ਜਿੱਥੋਂ ਤੱਕ ਗੱਲ ਹਾਊਸਿੰਗ ਦੀ ਹੋਈ ਹੈ । ਮੈਂ ਪੰਜਾਬ ਸ਼ਹਿਰੀ ਆਵਾਸ ਯੋਜਨਾ ਦੀ ਗੱਲ ਕਰਨਾ ਚਾਹੁੰਦਾ ਹਾਂ। ਇੱਕ ਬਹੁਤ ਵਧੀਆ ਪ੍ਰੋਗਰਾਮ, ਉਨ੍ਹਾਂ ਲੋਕਾਂ ਵਾਸਤੇ ਬਣਿਆ ਹੈ, ਜਿਨ੍ਹਾਂ ਦੀ ਆਮਦਨ 3 ਲੱਖ ਹੈ ਜਾਂ ਜਿਨ੍ਹਾਂ ਦੀ ਆਮਦਨ 5 ਲੱਖ ਹੈ। ਤਿੰਨ ਲੱਖ ਤੱਕ ਦੇ ਲੋਕਾਂ ਨੂੰ ਘਰ ਦੇਣ ਦਾ ਕੰਮ ਸਾਡੀ ਸਰਕਾਰ ਨੇ ਸ਼ੁਰੂ ਕੀਤਾ ਹੈ। ਇਸ ਸਬੰਧ ਵਿੱਚ 30 ਹਜ਼ਾਰ ਐਪਲੀਕੇਸ਼ਨਾਂ ਆਈਆਂ, ਉਨ੍ਹਾਂ ਵਿੱਚੋਂ 15155 ਐਪਲੀਕੇਸ਼ਨਾਂ ਨੂੰ ਸਕਰੂਟੀਨਾਈਜ਼ ਕਰਕੇ ਮਨਜ਼ੂਰ ਕੀਤਾ ਗਿਆ ਅਤੇ 1000 ਘਰ ਐਸ.ਸੀ. ਬੀ.ਸੀ. ਵਾਸਤੇ free of cost ਦੇਣ ਦਾ ਜਿਹੜਾ ਟੀਚਾ ਹੈ, ਉਹ ਸਾਡੀ ਸਰਕਾਰ ਮਈ, 2018 ਵਿੱਚ 1000 ਨਵੇਂ ਘਰ ਬਣਾਉਣ ਦਾ ਕੰਮ ਸ਼ੁਰੂ ਕਰ ਰਹੀ ਹੈ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਤਾਂ ਕਿ ਗਰੀਬ ਪਰਿਵਾਰਾਂ ਨੂੰ ਘਰ ਮਿਲ ਸਕਣ। ਉਸ ਤੋਂ ਬਾਅਦ ਨਾਲ ਹੀ ਨਾਲ 5 ਲੱਖ ਤੱਕ ਆਮਦਨ ਵਾਲੇ ਲਾਭਪਾਤਰੀਆਂ ਦਾ ਕੰਮ ਵੀ ਸ਼ੁਰੂ ਹੋਇਆ ਹੈ ਤਾਂ ਕਿ ਜਿਹੜੇ ਲਾਭਪਾਤਰੀ eligible ਹਨ ਉਨ੍ਹਾਂ ਨੂੰ ਵੀ ਇਸ ਵਿੱਚ ਫਰੀ ਹਾਊਸ ਦਿੱਤਾ ਜਾ ਸਕੇ one dwelling unit ਦਿੱਤਾ ਜਾ ਸਕੇ।

ਜਿੱਥੋਂ ਤੱਕ ਆਸ਼ੀਰਵਾਦ ਸਕੀਮ ਦੀ ਗੱਲ ਹੈ, ਮੇਰੇ ਛੋਟੇ ਵੀਰ ਬੈਠੇ ਹਨ (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ ਇਸ਼ਾਰਾ) ਅਸੀਂ ਸਕੂਲ ਵਿੱਚ ਵੀ ਇਕੱਠੇ ਪੜ੍ਹੇ ਹਾਂ। ਇਨ੍ਹਾਂ ਨੇ ਆਸ਼ੀਰਵਾਦ ਸਕੀਮ ਦੀ ਗੱਲ ਕੀਤੀ ਔਰ ਵੱਡੀਆਂ-ਵੱਡੀਆਂ ਗੱਲਾਂ ਕੀਤੀਆਂ ਹਨ । ਮੈਂ ਸਦਨ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵਿੱਤ ਮੰਤਰੀ ਜੀ ਦੀ ਕਾਬਲੀਅਤ ਦੇ ਤਹਿਤ ਸਮੁੱਚੇ ਪੰਜਾਬ ਦੀ ਆਸ਼ੀਰਵਾਦ ਸਕੀਮ ਜਿਸ ਨੂੰ ਪਹਿਲੇ ਸ਼ਗਨ ਸਕੀਮ ਕਿਹਾ ਜਾਂਦਾ ਸੀ, ਇਸ ਵਾਸਤੇ 112 ਕਰੋੜ ਦੀ ਅਦਾਇਗੀ ਕੀਤੀ ਗਈ ਹੈ (ਥੰਪਿੰਗ) ਜਿਸ ਵਿੱਚੋਂ 37 ਕਰੋੜ ਰੁਪਏ ਉਹ ਸੀ ਜਿਹੜੇ ਤੁਸੀਂ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਛੱਡ ਕੇ ਗਏ ਸੀ ਤਾਂ ਕਿ ਅਸੀਂ ਕਿਸੇ ਵੀ ਧੀਆਂ, ਭੈਣਾਂ ਦੇ ਵਿਆਹ ਦੇ ਉੱਪਰ ਖਰਚ ਨਾ ਸਕੀਏ। ਜਿੱਥੋਂ ਤੱਕ ਸਿਹਤ ਦੀ ਗੱਲ ਹੈ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਰ, ਅਸੀਂ ਇਕੱਠੇ ਪੜ੍ਹੇ ਹਾਂ ਸਾਨੂੰ ਇੱਕ ਦੂਜੇ ਦੀ ਗੱਲ ਦਾ ਗੁੱਸਾ ਨਹੀਂ ਲੱਗਦਾ।

**ਮਾਨਯੋਗ ਸਪੀਕਰ :**ਸਕੂਲ ਵਾਲੀ ਗੱਲ ਦਾ ਲਿਹਾਜ਼ ਕਰ ਲਓ, ਬਾਕੀ ਛੱਡੋ ਤੁਸੀਂ। ਉਨ੍ਹਾਂ ਨੂੰ ਬੋਲ ਲੈਣ ਦਿਓ।

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸਪੀਕਰ ਸਾਹਿਬ, ਜਿੱਥੋਂ ਤੱਕ ਸਿਹਤ ਦੀ ਗੱਲ ਹੈ ਇਹ ਬੜਾ ਵੱਡਾ ਮੁੱਦਾ ਹੈ ਤੇ ਤੁਸੀਂ ਸਦਨ ਵਿੱਚ ਵੀ ਦੇਖਿਆ ਹੈ ਤੇ ਪਿਛਲੇ ਅੱਠ ਦਿਨਾਂ ਤੋਂ ਸਦਨ ਚੱਲ ਰਿਹਾ ਹੈ ਤੇ ਹਰ ਬੰਦੇ ਨੇ ਆ ਕੇ ਆਪਣੇ ਹਸਪਤਾਲ ਦੀ ਮਾੜੀ ਹਾਲਤ ਵਾਸਤੇ ਹੈਲਥ ਮਨਿਸਟਰ ਸਾਹਿਬ ਕੋਲ ਗੱਲ ਰੱਖੀ ਹੈ ਤੇ ਉਹ ਵੀ ਪੂਰੇ ਯਤਨ ਕਰ ਰਹੇ ਹਨ ਕਿ ਕਿਸੇ ਤਰੀਕੇ ਨਾਲ ਵੀ ਡਿਸਪੈਂਸਰੀਆਂ ਜਾਂ ਹਸਪਤਾਲਾਂ ਵਿੱਚ ਡਾਕਟਰ ਲਗਾਏ ਜਾ ਸਕਣ ਤਾਂ ਕਿ ਸਾਡੇ ਪੰਜਾਬ ਵਿੱਚ ਸਿਹਤ ਪੱਖੋਂ ਵਧੀਆ ਕੰਮ ਹੋ ਸਕੇ । ਮੈਂ ਹੈਲਥ ਮਨਿਸਟਰ ਸਾਹਿਬ ਨੂੰ ਤੇ ਵਿੱਤ ਮੰਤਰੀ ਸਾਹਿਬ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਕੈਂਸਰ ਨੂੰ ਲੈ ਕੇ 110 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਹੈ। ਇਹ ਕੈਂਸਰ ਜਿਹੜੀ ਬਿਮਾਰੀ ਹੈ ਇਹ ਸਮੁੱਚੇ ਪੰਜਾਬ ਵਿੱਚ ਅੱਗ ਵਾਂਗ ਫੈਲ ਰਹੀ ਹੈ ਔਰ ਇਸ ਨੂੰ ਕਾਬੂ ਕਰਨ ਵਾਸਤੇ ਆਪਾਂ ਸਾਰੇ ਯਤਨਸ਼ੀਲ ਹਾਂ । ਮੈਂ ਅੱਜ ਇਸ ਹਾਊਸ ਨੂੰ ਇਹ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਮਨਮੋਹਨ ਸਿੰਘ ਜੀ ਦੀ ਸਰਕਾਰ ਨੇ ਸਾਲ 2013 ਵਿੱਚ ਸੰਗਰੂਰ ਨੂੰ ਇੱਕ ਟਾਟਾ ਦਾ ਕੈਂਸਰ ਹਸਪਤਾਲ ਦਿੱਤਾ ਸੀ ਜਿਸ ਵਿੱਚ ਅੱਜ ਤੱਕ ਛੇ-ਸੱਤ ਹਜ਼ਾਰ ਲੋਕਾਂ ਦਾ ਕੈਂਸਰ ਦਾ ਟ੍ਰੀਟਮੈਂਟ ਹੋ ਚੁੱਕਾ ਹੈ। ਸਭ ਤੋਂ ਅਹਿਮ ਗੱਲ ਇਹ ਹੈ ਕਿ ਜਿਹੜਾ ਉਹ ਹਸਪਤਾਲ ਚੱਲਿਆ ਹੈ ਉਸ ਵਿੱਚ Department of Atomic Energy ਤੋਂ 66% ਸਬਸਿਡੀ ਮਿਲ ਰਹੀ ਹੈ। ਇਹ ਭਾਰਤ ਸਰਕਾਰ ਦਾ ਮਹਿਕਮਾ ਹੈ ਤੇ 66% ਪੈਸਾ Department of Atomic Energy ਦਿੰਦੀ ਹੈ ਤੇ ਡੇਢ ਲੱਖ ਰੁਪਏ ਸੀ.ਐਮ. ਸਾਹਿਬ ਦੇ ਫੰਡ ਵਿੱਚੋਂ ਕੈਂਸਰ ਦੇ ਮਰੀਜ਼ ਨੂੰ ਵੀ ਮਿਲਦਾ ਹੈ ਤੇ ਉਸ ਹਸਪਤਾਲ ਵਿੱਚ ਅੱਜ ਅੰਦਾਜ਼ਨ 90% ਮਰੀਜ਼ ਫਰੀ ਟ੍ਰੀਟ ਹੋ ਰਹੇ ਹਨ । ਉਨ੍ਹਾਂ ਦੇ ਕੈਂਸਰ ਦੇ ਇਲਾਜ ਵਾਸਤੇ ਚਾਹੇ ਬਿਜਲੀ ਲੱਗਣ ਦੀ ਗੱਲ ਹੋਵੇ, ਚਾਹੇ ਕੈਂਸਰ ਦੀ ਦਵਾਈ ਲੱਗਣ ਦੀ ਗੱਲ ਹੋਵੇ ਤੇ ਚਾਹੇ ਕੈਂਸਰ ਦੇ ਓਪਰੇਸ਼ਨ ਦੀ ਗੱਲ ਹੋਵੇ, ਸਾਰੀ ਤਰ੍ਹਾਂ ਦੀ ਬਿਮਾਰੀ ਦਾ 90% ਮਰੀਜ਼ਾਂ ਦਾ ਇਲਾਜ ਸੰਗਰੂਰ ਦੇ ਕੈਂਸਰ ਹਸਪਤਾਲ ਵਿੱਚ ਮੁਫਤ ਵਿੱਚ ਕਰਵਾਇਆ ਜਾ ਰਿਹਾ ਹੈ। (ਥੰਪਿੰਗ) ਇਹ ਗੱਲ ਮੈਂ ਸਦਨ ਵਿੱਚ ਇਸ ਕਰਕੇ ਰੱਖੀ ਹੈ ਕਿ ਪ੍ਰਮਾਤਮਾ ਕਰੇ ਕਿ ਕੋਈ ਬਿਮਾਰ ਨਾ ਹੋਵੇ ਪਰ ਜੇ ਕੋਈ ਬਿਮਾਰ ਹੋ ਜਾਵੇ ਤਾਂ ਉਹ ਇਸ ਦਾ ਇਲਾਜ ਲੈ ਸਕੇ। ਇਸ ਕਰਕੇ ਮੈਂ ਸਦਨ ਦੇ ਵਿੱਚ ਇਹ ਗੱਲ ਰੱਖੀ ਹੈ।

*5.42 ਵਜੇ ਸ਼ਾਮ) (* ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸ਼੍ਰੀ ਵਿਜੈ ਇੰਦਰ ਸਿੰਗਲਾ:** ਇਸ ਦੇ ਨਾਲ ਹੀ ਪੀ. ਜੀ.ਆਈ. ਦਾ ਸੰਗਰੂਰ ਵਿੱਚ ਘਾਬਦਾਂ ਵਿਖੇ 300 ਬੈਡਜ਼ ਦਾ ਵੱਡਾ ਹਸਪਤਾਲ ਬਣ ਰਿਹਾ ਹੈ । ਭਾਰਤ ਦੀ ਸਰਕਾਰ ਨੇ, ਡਾਕਟਰ ਮਨਮੋਹਨ ਸਿੰਘ ਜੀ ਨੇ 500 ਕਰੋੜ ਰੁਪਿਆ ਉਸ ਵਾਸਤੇ ਵੀ ਐਲੋਕੇਟ ਕੀਤਾ ਸੀ ਜਿਸ ਦੀ ਉਸਾਰੀ ਹੁਣ ਮੁਕੰਮਲ ਹੋਣ ਜਾ ਰਹੀ ਹੈ, ਉਸ ਦਾ ਓ.ਪੀ.ਡੀ. ਵਿੰਗ ਆਲਰੇਡੀ ਚੱਲ ਚੁੱਕਾ ਹੈ । ਉੱਥੇ 14 ਫੀਲਡਜ਼ ਵਿੱਚ ਟ੍ਰੀਟਮੈਂਟ ਹੋਣਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ** **

**ਮਾਨਯੋਗ ਡਿਪਟੀ ਸਪੀਕਰ :** ਨੋ ਪੁਆਇੰਟ ਆਫ ਆਰਡਰ। ਹਾਂ ਜੀ, ਸਿੰਗਲਾ ਜੀ। ਢੀਂਡਸਾ ਜੀ, ਤੁਹਾਡੀ ਗੱਲ ਆ ਗਈ ਹੈ। ਸਿੰਗਲਾ ਜੀ please carry on.

---

** Expunged as ordered by the Chair.

**ਸ਼੍ਰੀ ਵਿਜੈ ਇੰਦਰ ਸਿੰਗਲਾ :** ਤੁਸੀਂ ਤਾਂ ਬਹੁਤ ਕੁਝ ਕਹਿੰਦੇ ਰਹੇ ਹੋ। ਵਿਜੈ ਇੰਦਰ ਸਿੰਗਲਾ ਨੇ ਉੱਥੇ ਕੋਠੀ ਨਹੀਂ ਪਾਈ ਹੈ। ਉੱਥੇ ਮਾਲਵੇ ਦੇ ਇਲਾਕੇ ਦੇ ਲੋਕਾਂ ਵਾਸਤੇ ਵੱਡਾ ਹਸਪਤਾਲ ਕੇਂਦਰ ਦੀ ਸਰਕਾਰ ਤੋਂ ਪੈਸਾ ਮਨਜ਼ੂਰ ਕਰਵਾ ਕੇ ਬਣਾਇਆ ਜਾ ਰਿਹਾ ਹੈ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਢੀਂਡਸਾ ਜੀ, ਪਲੀਜ਼ ਬੈਠ ਜਾਉ। ਇਨ੍ਹਾਂ ਨੂੰ ਕੰਪਲੀਟ ਕਰ ਲੈਣ ਦਿਉ।

**ਸ਼੍ਰੀ ਵਿਜੈ ਇੰਦਰ ਸਿੰਗਲਾ :** ਮੈਂ ਤੁਹਾਡੇ ਕਾਰਨਾਮੇ ਦੱਸਣ ਲੱਗਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਇਨ੍ਹਾਂ ਦੇ ਤਾਂ ਇਹ ਹਜ਼ਮ ਨਹੀਂ ਹੁੰਦਾ ਕਿ ਵਿਜੈ ਇੰਦਰ ਸਿੰਗਲਾ ਨੇ ਉੱਥੇ 500 ਕਰੋੜ ਰੁਪਏ ਦਾ ਹਸਪਤਾਲ ਲਿਆ ਕੇ ਖੜ੍ਹਾ ਕਰ ਦਿੱਤਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਤੁਸੀਂ ਇਹ ਦੱਸ ਦਿਉ ਕਿ ਪਿਛਲੀ ਸਰਕਾਰ ਵੇਲੇ ਕਿੰਨਾ ਪੈਸਾ ਆਇਆ ਹੈ ਤੇ ਹੁਣ ਕਿੰਨਾ ਪੈਸਾ ਆਇਆ ਹੈ ? (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਸਿੰਗਲਾ ਜੀ please carry on.

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸਪੀਕਰ ਸਾਹਿਬ, ਇਸ ਹਾਊਸ ਦਾ ਜ਼ਿੰਮੇਵਾਰ ਮੈਂਬਰ ਹੋਣ ਦੇ ਨਾਤੇ ਇਸ ਗੱਲ ਨੂੰ ਮੈਂ ਜ਼ੋਰਦਾਰ ਤਰੀਕੇ ਨਾਲ ਕਹਿੰਦਾ ਹਾਂ ਕਿ 2014 ਦੀ ਜਨਵਰੀ ਦੀ ਕੈਬਨਿਟ ਮੀਟਿੰਗ ਜਿਹੜੀ ਡਾਕਟਰ ਮਨਮੋਹਨ ਸਿੰਘ ਨੇ preside over ਕੀਤੀ ਸੀ ਉਸ ਵਿੱਚ 467 ਕਰੋੜ ਰੁਪਿਆ ਪੀ.ਜੀ.ਆਈ. ਦੇ ਹਸਪਤਾਲ ਵਾਸਤੇ ਮਨਜ਼ੂਰ ਹੋ ਕੇ ਉੱਥੇ ਲੱਗਿਆ। ਜੇ ਢੀਂਡਸਾ ਸਾਹਿਬ ਦਾ ਕਹਿਣਾ ਹੈ ਕਿ ਉੱਥੇ ਜ਼ਮੀਨ ਬਾਦਲ ਸਾਹਿਬ ਦੀ ਸਰਕਾਰ ਵੇਲੇ ਦਿੱਤੀ ਸੀ ਤੇ ਜੇ ਸੰਗਰੂਰ ਦੇ ਵਿੱਚ ਹਸਪਤਾਲ ਬਣਾਉਣਾ ਹੈ ਤਾਂ ਉਸ ਵਾਸਤੇ ਜ਼ਮੀਨ ਸੰਗਰੂਰ ਦੇ ਵਿੱਚ ਦੇਣੀ ਪੈਂਦੀ ਸੀ। ਜੇ ਉਸ ਸਮੇਂ ਮੌਜੂਦਾ ਸਰਕਾਰ ਤੁਹਾਡੀ ਸੀ ਤੇ ਤੁਸੀਂ ਜ਼ਮੀਨ ਦਿੱਤੀ ਤਾਂ ਇਸ ਦੇ ਨਾਲ ਕੋਈ ਬਹੁਤ ਵੱਡਾ ਕੰਮ ਨਹੀਂ ਕੀਤਾ। ਉੱਥੇ ਇੱਕ ਵਾਰੀ ਸ਼ਰਾਬ ਦੀ ਫੈਕਟਰੀ ਲੱਗਣ ਲੱਗੀ ਸੀ। ਅੱਜ ਮੈਂ ਇਸ ਸਦਨ ਵਿੱਚ ਇਹ ਦੋ ਹਸਪਤਾਲਾਂ ਦੀ ਗੱਲ ਕੋਈ ਸਿਆਸੀ ਲਾਹਾ ਲੈਣ ਖਾਤਿਰ ਨਹੀਂ ਕੀਤੀ ਪਰ ਮੈਂ ਇਸ ਕਰਕੇ ਕੀਤੀ ਹੈ ਕਿ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਹੈ ਕਿ ਅਸੀਂ ਦੋ ਹੋਰ ਨਵੇਂ ਮੈਡੀਕਲ ਕਾਲਜ ਬਣਾਵਾਂਗੇ। ਮੈਂ ਮੁੱਖ ਮੰਤਰੀ ਸਾਹਿਬ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸੰਗਰੂਰ ਦਾ ਨਾਂ ਅਨਾਊਂਸ ਕੀਤਾ ਕਿ ਸੰਗਰੂਰ ਵਿੱਚ ਇੱਕ ਮੈਡੀਕਲ ਕਾਲਜ ਬਣੇਗਾ। ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਉਂ ਮੇਰੇ ਮਨ ਵਿੱਚ ਖਾਹਿਸ਼ ਹੈ ਕਿ ਉੱਥੇ ਮੈਡੀਕਲ ਕਾਲਜ ਆਵੇ। ਮੈਡੀਕਲ ਕਾਲਜ ਬਣਨ ਨਾਲ ਇੱਕ ਪਾਸੇ ਪੀ.ਜੀ.ਆਈ. ਹਸਪਤਾਲ ਦੇ ਕਾਬਲ ਡਾਕਟਰ ਉੱਥੇ ਕੰਮ ਕਰਨਗੇ ਅਤੇ ਦੂਜੇ ਪਾਸੇ ਟਾਟਾ ਦੇ ਮੁੰਬਈ ਦੇ ਕਾਬਲ ਡਾਕਟਰ ਕੈਂਸਰ ਦਾ ਇਲਾਜ ਕਰਨਗੇ। ਜੇ ਉਸ ਦੇ ਵਿਚਕਾਰ ਪੀ.ਜੀ.ਆਈ. ਦਾ ਮੈਡੀਕਲ ਕਾਲਜ ਬਣਦਾ ਹੈ ਤਾਂ ਉਸ ਦੇ ਨਾਲ ਮੈਡੀਕਲ ਕਾਲਜ ਵਿੱਚ ਪੜ੍ਹਨ ਵਾਲੇ ਬੱਚਿਆਂ ਨੂੰ ਕੈਂਸਰ ਦੇ ਤੇ ਪੀ.ਜੀ.ਆਈ. ਦੇ ਡਾਕਟਰਾਂ ਤੋਂ ਵੱਡੇ ਪੱਧਰ ਦੀ ਟ੍ਰੇਨਿੰਗ ਮਿਲੇਗੀ। ਜਿਹੜੇ ਡਾਕਟਰ ਉੱਥੋਂ ਟ੍ਰੇਨਿੰਗ ਕਰਕੇ ਨਿਕਲਣਗੇ ਉਹ ਸਾਰੇ ਪੰਜਾਬ ਦੇ ਹਸਪਤਾਲਾਂ ਵਿੱਚ ਜਾ ਕੇ ਲੋਕਾਂ ਦੀ ਮਦਦ ਕਰਨਗੇ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਰਬਨ ਸੀਵਰੇਜ ਦੇ ਪ੍ਰੋਜੈਕਟ ਦੀ ਗੱਲ ਸੀ। ਪਿਛਲੀ ਸਰਕਾਰ ਨੇ ਜਦੋਂ 2014 ਦੀਆਂ ਲੋਕ ਸਭਾ ਦੀਆਂ ਚੋਣਾਂ ਆਈਆਂ ਉਸ ਵਿੱਚ ਸਾਰੇ ਪੰਜਾਬ ਦਾ ਦੌਰਾ ਲਾਇਆ। ਹੈਲੀਕਾਪਟਰ ਤੇ ਇੱਕ ਜਗ੍ਹਾ ਉਤਰਨਾ, ਫੀਤਾ ਕੱਟਣਾ। ਦੂਜੀ ਜਗ੍ਹਾ ਉਤਰਨਾ, ਫੀਤਾ ਕੱਟਣਾ। ਕਈ ਲੱਖਾਂ ਰੁਪਏ ਦੇ ਇਸ਼ਤਿਹਾਰ ਹਰ ਰੋਜ਼ ਕਈ ਅਖਬਾਰਾਂ ਵਿੱਚ ਆਉਂਦੇ ਸੀ। ਸਿਰਫ ਇਸ ਕਰਕੇ ਆਉਂਦੇ ਸੀ ਕਿ ਅੱਜ ਇਨ੍ਹਾਂ 6 ਜਗ੍ਹਾ ਦੇ

[ਸ਼੍ਰੀ ਵਿਜੈ ਇੰਦਰ ਸਿੰਗਲਾ]
ਉੱਤੇ ਉਦਘਾਟਨ ਹੋ ਰਿਹਾ ਹੈ। 2014 ਟੱਪ ਗਿਆ, ਚੋਣਾਂ ਟੱਪ ਗਈਆਂ ਤੇ ਮੁੜ ਕੇ ਕਿਸੇ ਸ਼ਹਿਰ ਦੇ ਵਿੱਚ ਕੋਈ ਸੀਵਰੇਜ ਦਾ ਪ੍ਰੋਜੈਕਟ ਚਾਲੂ ਨਹੀਂ ਹੋਇਆ। ਮੁੜ ਕੇ 2016 ਆ ਗਿਆ ਕਿਉਂਕਿ 2017 ਦੀਆਂ ਚੋਣਾਂ ਆਉਣ ਵਾਲੀਆਂ ਸਨ ਤੇ ਚੋਣਾਂ ਨੂੰ ਸਾਹਮਣੇ ਰੱਖਦੇ ਹੋਏ, ਇਨ੍ਹਾਂ ਨੇ ਆਪਣੇ ਮਨ ਵਿੱਚ ਸੋਚਿਆ ਕਿ ਦੁਬਾਰਾ ਫਿਰ ਪ੍ਰੋਜੈਕਟ ਲਗਾ ਦਿਉ। 2200 ਕਰੋੜ ਰੁਪਏ ਦੇ ਪ੍ਰੋਜੈਕਟ ਪੂਰੇ ਪੰਜਾਬ ਦੇ ਵਿੱਚ ਸੀਵਰੇਜ ਦੇ ਲਗਾ ਦਿੱਤੇ ਪਰ ਮੁੜ ਕੇ ਪੈਸਾ 30-40 ਕਰੋੜ ਰੁਪਿਆ ਰਿਲੀਜ਼ ਕੀਤਾ। ਸਾਰੇ ਪੰਜਾਬ ਦੇ ਸ਼ਹਿਰ ਪੁੱਟ ਦਿੱਤੇ...

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਐਨ.ਕੇ. ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ :** ਸ਼ਰਮਾ ਜੀ, ਇਨ੍ਹਾਂ ਨੂੰ ਬੋਲਣ ਦਿਉ। ਪਲੀਜ਼ ਤੁਸੀਂ ਬੈਠ ਜਾਉ।

**ਸ਼੍ਰੀ ਵਿਜੈ ਇੰਦਰ ਸਿਗਲਾ :** ਮੈਂ ਵਿੱਤ ਮੰਤਰੀ ਜੀ, ਮੁੱਖ ਮੰਤਰੀ ਸਾਹਿਬ ਅਤੇ ਸਿੱਧੂ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਹੁਡਕੋ ਤੋਂ ਲੋਨ ਲਿਆ ਔਰ ਉਸ ਲੋਨ ਨਾਲ ਸਾਰੇ ਸੀਵਰੇਜ ਦੇ ਕੰਮ ਮੁਕੰਮਲ ਕੀਤੇ। ਤੁਸੀਂ 110 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਹੈ।

ਮੇਰੀ ਬੇਨਤੀ ਹੈ ਕਿ ਕਿਡਨੀ ਦੀ ਬਿਮਾਰੀ ਪੂਰੇ ਪੰਜਾਬ ਵਿੱਚ ਬਹੁਤ ਵੱਡੇ ਪੱਧਰ ਤੇ ਫੈਲ ਰਹੀ ਹੈ। ਥੋੜ੍ਹੀ ਜਿਹੀ ਐਲੋਕੇਸ਼ਨ ਉਸ ਲਈ ਵੀ ਕਰਨੀ ਚਾਹੀਦੀ ਹੈ ਤਾਂ ਕਿ ਜਿਹੜਾ ਕਿਡਨੀ ਦੀ ਬਿਮਾਰੀ ਨਾਲ ਮਰੀਜ਼ ਜੁੜਿਆ ਹੋਇਆ ਹੈ ਉਸ ਨੂੰ ਫਾਇਦਾ ਹੋ ਸਕੇ। ਇਸ ਤੋਂ ਇਲਾਵਾ ਮੈਂ ਕੈਪਟਨ ਅਮਰਿੰਦਰ ਸਿੰਘ ਸਾਹਿਬ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਮੇਰੇ ਇੱਕ ਬੋਲ ਦੇ ਉੱਪਰ ਮਹਾਰਾਜਾ ਅਗਰਸੈਨ ਜੀ ਦੀ ਚੇਅਰ ਦੀ ਸਥਾਪਨਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿੱਚ ਕਰਨ ਦਾ ਫੈਸਲਾ ਕੀਤਾ ਹੈ। (ਥੰਪਿੰਗ) ਸਭ ਤੋਂ ਵੱਡੀ ਗੱਲ ਇਹ ਹੈ ਕਿ ਪੂਰੇ ਹਿੰਦੁਸਤਾਨ ਦੇ ਵਿੱਚ ਜੇ ਕਿਸੇ ਯੂਨੀਵਰਸਿਟੀ ਵਿੱਚ ਪੰਜਾਬ ਦੀ ਸਰਕਾਰ ਨੇ ਆਪਣੇ ਪੈਸੇ ਦੇ ਨਾਲ ਚੇਅਰ ਬਣਾਉਣ ਦੀ ਗੱਲ ਕੀਤੀ ਹੈ ਤਾਂ ਉਹ ਕੈਪਟਨ ਅਮਰਿੰਦਰ ਸਿੰਘ ਜੀ ਦੀ ਫਰਾਖਦਿਲੀ ਹੈ, ਵੱਡੀ ਸੋਚ ਹੈ। ਮਹਾਰਾਜਾ ਅਗਰਸੈਨ ਜੀ ਦੀ ਜੋ ਲੋਕਾਂ ਨੂੰ ਜੋੜਨ ਦੀ, ਅਗਾਂਹ ਲੈ ਕੇ ਜਾਣ ਦੀ, ਲੋਕਾਂ ਨੂੰ ਤਾਕਤਵਰ ਕਰਨ ਦੀ ਕੰਟਰੀਬਿਊਸ਼ਨ ਹੈ, ਉਸ ਦੇ ਉਪਰ ਇਨ੍ਹਾਂ ਨੇ ਮੋਹਰ ਲਾਈ ਹੈ। ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਪੈਂਦੀ ਸੱਟੇ ਅੱਜ ਦੋ ਕਰੋੜ ਰੁਪਿਆ ਦਿੱਤਾ ਹੈ ਔਰ ਆਉਣ ਵਾਲੇ ਸਾਲਾਂ ਵਿੱਚ ਉਸ ਵਾਸਤੇ ਟੋਟਲ 7 ਕਰੋੜ ਰੁਪਿਆ ਮਿਲੇਗਾ। 7 ਕਰੋੜ ਰੁਪਏ ਦੇ ਵਿਆਜ ਦੇ ਨਾਲ ਮਹਾਰਾਜ ਅਗਰਸੈਨ ਜੀ ਦੀ ਜੋ ਫਿਲਾਸਫੀ ਹੈ, ਜੋ ਉਨ੍ਹਾਂ ਦੀ ideology ਹੈ, ਉਸ ਦੇ ਉੱਪਰ ਕੰਮ ਹੋਵੇਗਾ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਮੈਂ ਜਿੱਥੇ ਧੰਨਵਾਦ ਕਰਦਾ ਹਾਂ ਉੱਥੇ ਮੈਂ ਕੈਪਟਨ ਸਾਹਿਬ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਯੂਨੀਵਰਸਿਟੀਆਂ ਦੇ ਵਿੱਚ ਚੋਣਾਂ ਦਾ ਐਲਾਨ ਕੀਤਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਨੌਜਵਾਨਾਂ ਦੇ ਵਿੱਚ, ਲੀਡਰਸ਼ਿਪ ਦੇ ਵਿੱਚ ਕਿਹੜੇ-ਕਿਹੜੇ ਨੌਜਵਾਨ ਅੱਗੇ ਆ ਸਕਦੇ ਹਨ ਅਤੇ ਉਨ੍ਹਾਂ ਨੂੰ ਮੌਕਾ ਦਿੱਤਾ ਹੈ। ਮੈਂ ਇਸ ਸਦਨ ਦੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਉਸ ਯੂਨੀਵਰਸਿਟੀ ਤੋਂ ਆਉਂਦੇ ਹਨ। ਇਹ ਜਿਹੜੀ 10 ਕਰੋੜ ਰੁਪਏ ਦੀ ਗ੍ਰਾਂਟ ਬੱਚਿਆਂ ਦੀਆਂ ਫੀਸਾਂ ਦੇ ਵਾਸਤੇ ਦਿੱਤੀ ਗਈ ਹੈ ਕਿਉਂਕਿ ਇੱਕ ਹਜ਼ਾਰ ਗੁਣਾ ਫੀਸ ਕਿਸੇ ਨੌਜਵਾਨ ਬੱਚੇ ਦੀ ਵਧ ਗਈ ਸੀ ਤਾਂ ਕੈਪਟਨ ਅਮਰਿੰਦਰ ਸਿੰਘ ਜੀ ਨੇ 9 ਕਰੋੜ ਰੁਪਿਆ ਦਿੱਤਾ ਹੈ ਜਿਸ ਨਾਲ ਉਨ੍ਹਾਂ ਬੱਚਿਆਂ ਨੂੰ ਆਪਣੀਆਂ

ਫੀਸਾਂ ਤੋਂ ਰਾਹਤ ਮਿਲ ਸਕੇ। ਪੰਜਾਬ ਯੂਨੀਵਰਸਿਟੀ ਵਿੱਚੋਂ ਨਵੇਂ ਉੱਭਰਦੇ ਹੋਏ ਸਾਡੇ ਨੌਜਵਾਨ ਬੱਚੇ ਜਿਹੜੇ ਹਿੰਦੁਸਤਾਨ ਦੀ ਵੱਡੀ-ਵੱਡੀ ਜਗ੍ਹਾ ਤੇ ਬੈਠ ਕੇ ਮਿਹਨਤ ਦੇ ਨਾਲ ਕੰਮ ਕਰਦੇ ਹਨ, ਉਨ੍ਹਾਂ ਨੂੰ ਵੱਡੀ ਪੱਧਰ ਤੇ ਫਾਇਦਾ ਹੋ ਸਕੇ। ਜਿੱਥੋਂ ਤੱਕ ਹਾਇਰ ਐਜੂਕੇਸ਼ਨ ਦੀ ਗੱਲ ਹੈ ਕਿ ਇਕੱਲੀ-ਇਕੱਲੀ ਯੂਨੀਵਰਸਿਟੀ ਨੂੰ ਛੇ ਪਰਸੈਂਟ ਗ੍ਰਾਂਟ ਦਾ ਵਾਧਾ ਕੀਤਾ ਹੈ। ਮੈਂ ਇਸ ਗੱਲ ਦਾ ਵੀ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਸਾਡੀ ਸਰਕਾਰ ਨੇ 25 ਕਰੋੜ ਰੁਪਿਆ ਪੰਜਾਬੀ ਲੈਂਗੁਏਜ਼ ਨੂੰ ਅੱਗੇ ਲੈ ਕੇ ਜਾਣ ਵਾਸਤੇ ਆਪਣੇ ਕੋਲ ਪ੍ਰਾਵਧਾਨ ਕੀਤਾ ਹੈ।ਇਸ ਤੋਂ ਪਤਾ ਲੱਗਦਾ ਹੈ ਕਿ ਮਾਂ ਬੋਲੀ ਪ੍ਰਤੀ ਸਰਕਾਰ ਦੀ ਸੋਚ ਕੀ ਹੈ। ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇੱਕ ਗੱਲ ਸਿਹਤ ਅਤੇ ਵਾਤਾਵਰਣ ਨੂੰ ਲੈ ਕੇ ਕਹਿਣੀ ਚਾਹੁੰਦਾ ਹਾਂ ਜੋ ਅੱਜ ਪਿੰਡਾਂ ਵਿੱਚ ਬਹੁਤ ਵੱਡੀ ਪ੍ਰਾਬਲਮ ਚੱਲ ਰਹੀ ਹੈ। ਚਾਹੇ ਛੱਪੜਾਂ ਦੀ ਹੋਵੇ, ਚਾਹੇ ਛੱਪੜਾਂ ਦੇ ਨਾਲ ਰਹਿੰਦੇ ਸੀਵਰੇਜ ਵਾਟਰ ਦੀ ਡਿਸਪੋਜ਼ਲ ਦੀ ਗੱਲ ਹੋਵੇ। ਮੈਨੂੰ ਪਤਾ ਹੈ ਕਿ ਸਾਡੇ ਰੂਰਲ ਡਿਵੈਲਪਮੈਂਟ ਮਨਿਸਟਰ ਸਾਹਿਬ ਨੇ ਇੱਕ liquid waste management ਦਾ ਪ੍ਰਜੈਕਟ ਬਣਾਇਆ ਹੈ। ਮੈਂ ਪਹਿਲਾਂ ਵੀ ਪ੍ਰੀ ਬਜਟ ਸਮੇਂ ਇਸ ਨੂੰ ਮੁੱਖ ਮੰਤਰੀ ਅਤੇ ਸਰਦਾਰ ਮਨਪ੍ਰੀਤ ਜੀ ਕੋਲ ਰੱਖਿਆ ਸੀ ਕਿ ਸਾਨੂੰ ਸਾਰਿਆਂ ਨੂੰ ਮਿਲ ਕੇ ਜੋ ਪਿੰਡਾਂ ਵਿੱਚ ਛੱਪੜਾਂ ਕਾਰਨ ਅੱਜ ਵਾਤਾਵਰਣ ਤੇ ਸਿਹਤ ਵਿੱਚ ਵੱਡੇ ਪੱਧਰ ਦੀ ਔਕੜ ਆ ਰਹੀ ਹੈ, ਉਸ ਦਾ ਸਾਨੂੰ ਹੱਲ ਕਰਨਾ ਚਾਹੀਦਾ ਹੈ। ਚਾਹੇ ਨਰੇਗਾ ਦੇ ਪੈਸੇ ਨੂੰ ਤੇ ਚਾਹੇ ਸਟੇਟ ਗੌਰਮਿੰਟ ਦੇ ਪੈਸੇ ਨੂੰ ਮਰਜ ਕਰਕੇ ਅਸੀਂ ਇਨ੍ਹਾਂ ਛੱਪੜਾਂ ਨੂੰ ਸਾਫ ਕਰਕੇ ਰੇਨ ਵਾਟਰ ਹਾਰਵੈਸਟਿੰਗ ਪ੍ਰਾਜੈਕਟਸ ਆਪਣੇ ਪਿੰਡਾਂ ਵਿੱਚ ਲਗਾਈਏ ਤਾਂ ਕਿ ਸਾਡੇ ਪੀਣ ਵਾਲੇ ਪਾਣੀ ਦਾ ਜਿਹੜਾ ਸਾਡਾ ਵਾਟਰ ਟੇਬਲ ਥੱਲੇ ਜਾ ਰਿਹਾ ਹੈ ਉਸ ਨੂੰ ਉੱਪਰ ਚੁੱਕਣ ਵਾਸਤੇ ਵੀ ਮਦਦ ਹੋ ਸਕੇ। ਸੋ, ਮੈਂ ਅੰਤ ਵਿੱਚ ਆਪਣੇ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਇਹ liquid waste management project ਹੈ, ਇਹ ਜਿਹੜਾ 40-45 ਪਿੰਡਾਂ ਦਾ ਪਾਇਲਟ ਪ੍ਰਜੈਕਟ ਬਣਾ ਕੇ ਮੈਂ ਦਿੱਤਾ ਹੈ ਉਸ ਦੀ ਮਨਿਸਟਰ ਸਾਹਿਬ ਨੇ ਮਨਜ਼ੂਰੀ ਦਿੱਤੀ ਹੈ। ਮੈਂ ਵਿੱਤ ਮੰਤਰੀ ਜੀ ਤੋਂ ਐਸ਼ਿਓਰੈਂਸ ਚਾਹਾਂਗਾ ਕਿ ਉਸ ਨੂੰ ਵੀ ਬਜਟ ਵਿੱਚ ਪਾਉ ਤਾਂ ਜਿਹੜੇ ਚਾਰ ਪਿੰਡਾਂ ਦੇ ਵਿੱਚ ਰੇਨ ਵਾਟਰ ਹਾਰਵੈਸਟਿੰਗ ਨੂੰ ਕਾਬਲ ਤਰੀਕੇ ਨਾਲ ਕੀਤਾ ਹੈ ਔਰ ਜਿਸ ਦਾ ਆਊਟਪੁੱਟ ਨਿਕਲ ਕੇ ਆ ਗਿਆ ਹੈ, ਉਹ ਐਗਜ਼ੀਕਿਊਟ ਹੋ ਗਿਆ ਹੈ, ਉਸ ਨੂੰ ਭਵਾਨੀਗੜ੍ਹ ਬਲਾਕ ਵਿੱਚ ਕੀਤਾ ਜਾਵੇ ਤਾਂ ਕਿ ਸਾਡੇ ਇਲਾਕੇ ਦੇ ਲੋਕ ਚੰਗੇ ਪਾਣੀ ਤੋਂ ਵਾਂਝੇ ਨਾ ਰਹਿਣ। ਇਸ ਤੋਂ ਇਲਾਵਾ 6256 ਕਰੋੜ ਰੁਪਏ ਦੀ ਪ੍ਰੋਵੀਜ਼ਨ ਫਰੀ ਬਿਜਲੀ ਵਾਸਤੇ ਕੀਤੀ ਹੈ, ਇਸ ਦਾ ਜਿੱਥੇ ਮੈਂ ਧੰਨਵਾਦ ਕਰਦਾ ਹਾਂ ਉਥੇ ਸਦਨ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਕਈ ਲੋਕ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ ਕਿ ਕਾਂਗਰਸ ਸਰਕਾਰ ਆ ਰਹੀ ਹੈ ਤੇ ਟਿਊਬਵੈੱਲਾਂ ਦੇ ਬਿਜਲੀ ਦੇ ਬਿੱਲ ਲਗਾ ਰਹੀ ਹੈ।ਇਹ 6256 ਕਰੋੜ ਰੁਪਏ ਦੀ ਪ੍ਰੋਵੀਜ਼ਨ ਹੈ, ਇਸ ਨਾਲ ਕਿਸੇ ਕਿਸਾਨ ਤੇ ਕੋਈ ਬਿਜਲੀ ਦਾ ਬਿੱਲ ਨਹੀਂ ਲੱਗਣਾ। ਇਸੇ ਤਰ੍ਹਾਂ ਸਟਬਲ ਬਰਨਿੰਗ ਵਾਸਤੇ 100 ਕਰੋੜ ਰੁਪਏ ਦਾ ਬਜਟ ਐਲੋਕੇਸ਼ਨ ਕੀਤਾ ਗਿਆ ਹੈ, ਇਹ ਵੀ ਬਹੁਤ ਸ਼ਲਾਘਾਯੋਗ ਕਦਮ ਹੈ, ਇਸ ਲਈ ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ । ਪਰਾਲੀ ਨੂੰ ਕਿਸਾਨ ਬਰਨ ਨਾ ਕਰੇ, ਉਸ ਨੂੰ ਅੱਗ ਨਾ ਲਗਾਈ ਜਾਵੇ ਤਾਂ ਜੋ ਆਉਣ ਵਾਲੇ ਸਮੇਂ ਵਿੱਚ ਆਪਾਂ ਸਾਰੇ ਵਧੀਆ ਜੀਵਨ ਬਤੀਤ ਕਰ ਸਕੀਏ ਕਿਉਂਕਿ ਜਦੋਂ ਬੱਚੇ ਪੈਦੇ ਹੁੰਦੇ ਹਨ, ਉਨ੍ਹਾਂ ਨੂੰ ਸਾਹ ਦੀ ਬਿਮਾਰੀ ਲੱਗ ਜਾਂਦੀ ਹੈ, ਇਸ ਕਰਕੇ ਸਟਬਲ ਬਰਨਿੰਗ ਦੇ ਉੱਪਰ ਜਿਹੜੀ 100 ਕਰੋੜ ਰੁਪਏ ਦੀ ਬਜਟ ਵਿੱਚ ਐਲੋਕੇਸ਼ਨ ਹੋਈ ਹੈ, ਉਸ ਦੀ ਵੀ ਮੈਂ ਫਿਰ ਸ਼ਲਾਘਾ ਕਰਦਾ ਹਾਂ। ਸੋ, ਅੰਤ ਵਿੱਚ ਮੈਂ ਮੁੱਖ ਮੰਤਰੀ ਅਤੇ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਸਾਡੀ ਸਰਕਾਰ ਜਿਸ ਮੁੱਦੇ ਦੇ ਨਾਲ, ਵਾਅਦੇ ਦੇ ਨਾਲ ਪੰਜਾਬ ਦੇ ਲੋਕਾਂ ਵਿੱਚ ਆਈ ਹੈ, ਪੰਜ ਸਾਲਾਂ ਵਿੱਚ ਉਹ ਆਪਣਾ ਕੰਮ ਪੂਰਾ ਕਰੇਗੀ ਔਰ ਜਿਹੜਾ ਚੋਣ ਮੈਨੀਫੈਸਟੋ ਵਿੱਚ ਵਾਅਦਾ ਕੀਤਾ ਹੈ ਉਸ ਨੂੰ ਪੂਰਾ ਕਰਕੇ ਪੰਜਾਬ ਦੇ ਲੋਕਾਂ ਵਿੱਚ ਰੱਖੇਗੀ। ਇੰਨੀਆਂ ਬੇਨਤੀਆਂ ਕਰਦਾ ਹੋਇਆ ਬਹੁਤ-ਬਹੁਤ ਧੰਨਵਾਦ ਜੀ। ਜੈ ਹਿੰਦ, ਜੈ ਭਾਰਤ।

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ, ਸਿੰਗਲਾ ਜੀ।ਹਾਂ ਜੀ, ਸ਼੍ਰੀ ਬੁੱਧ ਰਾਮ ਜੀ।ਸ਼੍ਰੀ ਬੁੱਧ ਰਾਮ ਜੀ, ਤੁਹਾਡਾ ਪੰਜ ਮਿੰਟ ਦਾ ਟਾਈਮ ਹੈ।

**ਸ਼੍ਰੀ ਬੁੱਧ ਰਾਮ (ਬੁਢਲਾਡਾ) :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਵੱਖ-ਵੱਖ ਮੈਂਬਰ ਸਾਹਿਬਾਨ ਵੱਲੋਂ ਕਾਫੀ ਗੱਲਾਂ ਕੀਤੀਆਂ ਜਾ ਚੁੱਕੀਆਂ ਹਨ। ਸਰ, ਅਗਲੇ ਸਾਲ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਦਿਵਸ ਮਨਾਇਆ ਜਾ ਰਿਹਾ ਹੈ, ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਇਸ ਵਾਸਤੇ ਫੰਡ ਵੀ ਜਾਰੀ ਕੀਤੇ ਗਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਪ੍ਰੋਫੈਸਰ ਪੂਰਨ ਸਿੰਘ ਨੇ ਕਿਹਾ ਹੈ ਕਿ ਪੰਜਾਬ ਵਸਦਾ ਗੁਰਾਂ ਦੇ ਨਾਂ ਤੇ। ਪੰਜਾਬ ਦਾ ਜਿਹੜਾ ਕਲਚਰ ਹੈ, ਪੰਜਾਬ ਦਾ ਜਿਹੜਾ ਸੱਭਿਆਚਾਰ ਹੈ, ਇਹ ਗੁਰਾਂ ਦੀ ਬਾਣੀ, ਉਨ੍ਹਾਂ ਦੀ ਵਿਚਾਰਧਾਰਾ ਤੇ ਭਾਵਨਾ ਨਾਲ ਚੱਲਦਾ ਹੈ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦਾ ਰਾਜ ਭਾਵੇਂ ਕੋਈ ਹੋਵੇ, ਬਜਟ ਕੋਈ ਹੋਵੇ ਜਾਂ ਕੋਈ ਵੀ ਚੋਣ ਮੈਨੀਫੈਸਟੋ ਹੋਵੇ, ਉਸ ਨੂੰ ਲਾਗੂ ਕਰਨ ਵਾਸਤੇ ਜਿਹੜੇ ਸਾਡੇ ਗੁਰੂਆਂ ਦੀ ਬਾਣੀ ਜਾਂ ਵਿਚਾਰਧਾਰਾ ਹੈ, ਉਸ ਦੀ ਸਪੱਸ਼ਟ ਤੌਰ ਤੇ ਤਸਵੀਰ ਦਿੱਸਣੀ ਚਾਹੀਦੀ ਹੈ। ਮੈਂ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ 15 ਉੱਤੇ ਸ਼ਬਦ ਹਨ-

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ।।
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ।।

ਕਿ ਨੀਚਾਂ ਵਿੱਚ ਜੇ ਕੋਈ ਨੀਚ ਹੈ ਜਾਂ ਉਸ ਤੋਂ ਵੀ ਨੀਚ ਹੈ, ਸ਼੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਮੈਂ ਉਨ੍ਹਾਂ ਨਾਲ ਹਾਂ, ਵੱਡਿਆਂ ਨਾਲ ਮੇਰੀ ਗੱਲ ਹੀ ਕੋਈ ਨਹੀਂ।

ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।।

ਜਿੱਥੇ ਨੀਚ ਲੋਕਾਂ ਦੀ ਸਮਾਨਤਾ ਹੁੰਦੀ ਹੈ, ਉੱਥੇ ਹੀ ਬਖਸ਼ੀਸ਼ ਹੁੰਦੀ ਹੈ, ਪਰੰਤੂ ਮੈਂ ਸਮਝਦਾ ਹਾਂ ਕਿ ਜੇ ਇਸ ਦੇ ਮੁਤਾਬਿਕ ਜਿਨ੍ਹਾਂ ਨੂੰ ਕਿ ਗਰੀਬ ਜਾਂ ਨੀਚਾਂ ਵਿੱਚ ਨੀਚ ਕਹਿ ਸਕਦੇ ਹਾਂ, ਜਿਵੇਂ ਕਿ ਅੱਜ ਕੱਲ੍ਹ ਬੀ.ਪੀ.ਐਲ. ਸ਼ਬਦ ਵਰਤ ਲਈਏ ਤਾਂ ਸਾਡੇ 34% ਐਸ.ਸੀ. ਆਬਾਦੀ ਹੈ, 26% ਭਾਵੇਂ ਕੋਈ ਹੋਰ ਜ਼ਿਮੀਂਦਾਰ ਹੈ, ਭਾਵੇਂ ਛੋਟਾ ਦੁਕਾਨਦਾਰ ਹੈ ਜਾਂ ਹੋਰ ਕਿਸਮ ਦੀ ਐਸ.ਸੀ., ਬੀ.ਸੀ. ਹੈ ਜਾਂ ਕਿਸੇ ਹੋਰ ਜਾਤੀ ਨਾਲ ਸਬੰਧ ਰੱਖਦਾ ਹੈ ਤਾਂ ਇੱਥੇ ਪੰਜਾਬ ਦੇ ਵਿਚ ਲਗਭਗ 60% ਲੋਕ ਗਰੀਬੀ ਰੇਖਾ ਦੇ ਥੱਲੇ ਰਹਿ ਰਹੇ ਹਨ ਜਾਂ ਗਰੀਬ ਲੋਕ ਰਹਿ ਰਹੇ ਹਨ। ਲੋੜ ਤਾਂ ਇਸ ਗੱਲ ਦੀ ਹੈ ਕਿ ਸਾਡੇ ਬਜਟ ਦੀ ਜਿਹੜੀ ਭਾਵਨਾ ਹੈ ਉਹ ਉਨ੍ਹਾਂ ਵੱਲ ਹੋਣੀ ਚਾਹੀਦੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਆਟਾ ਦਾਲ ਸਕੀਮ ਚੱਲ ਰਹੀ ਸੀ। ਉਹ ਆਟਾ ਦਾਲ ਵੀ ਸਕੀਮ ਦੇ ਅੱਜ ਪੂਰਨ ਤੌਰ ਤੇ ਲਾਗੂ ਨਹੀਂ ਕੀਤੀ ਜਾ ਰਹੀ ਅਤੇ ਉਸ ਵਿਚ ਕਾਰਡ ਕੱਟੇ ਗਏ। ਅੱਧੇ ਤੋਂ ਵੱਧ ਜਿਹੜੇ ਯੋਗ ਪਾਤਰ ਸੀ, ਜਿਹੜੇ ਲਾਭ ਪਾਤਰੀ ਸਨ ਉਨ੍ਹਾਂ ਦੇ ਕਾਰਡ ਕੱਟੇ ਗਏ। ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦੁਬਾਰਾ ਉਨ੍ਹਾਂ ਦੀ ਇਨਕੁਆਰੀ ਕੀਤੀ ਜਾਵੇ ਅਤੇ ਜਿਹੜੇ ਏ.ਸੀ. ਵਿਚ ਉਨ੍ਹਾਂ ਦੇ ਨਾਲ ਵਾਲੇ ਘਰ ਵਿੱਚ ਬੈਠੇ ਹਨ ਉਨ੍ਹਾਂ ਨੂੰ ਆਟਾ ਦਾਲ ਮਿਲ ਰਿਹਾ ਹੈ। ਪਰੰਤੂ ਜਿਹੜਾ ਗਰੀਬ ਹੈ, ਜਿਹੜਾ ਦਿਹਾੜੀ ਕਰਕੇ ਗੁਜ਼ਾਰਾ ਕਰ ਰਿਹਾ ਹੈ, ਉਨ੍ਹਾਂ ਦੇ ਕਾਰਡ ਕੱਟੇ ਗਏ ਹਨ। ਦੂਜੀ ਗੱਲ ਇਹ ਹੈ ਕਿ ਜਿਹੜੇ ਪੱਲੇਦਾਰ ਹਨ, ਜਿਹੜੀ ਲੇਬਰ ਕਾਰਟੇਜ ਪਾਲਿਸੀ ਜਾਰੀ ਕੀਤੀ ਹੈ ਉਹ ਗਲਤ ਹੈ। ਇੱਕ ਪੱਲੇਦਾਰ ਕੀ ਕਰਦਾ ਹੈ, ਜੇਠ ਹਾੜ੍ਹ ਦੀਆਂ ਧੁੱਪਾਂ ਦੇ ਵਿਚ ਅਤੇ ਪੋਹ ਮਾਘ ਦੇ ਮਹੀਨਿਆਂ ਦੇ ਵਿਚ 60-70 ਕਿੱਲੋ ਦੀ ਬੋਰੀ ਆਪਣੇ ਮੋਢੇ ਤੇ ਰੱਖ ਕੇ ਕੰਮ ਕਰਦਾ ਹੈ ਔਰ ਉਸ ਦੇ ਵਿਚ ਵੀ ਤੁਸੀਂ ਆਪਣੀਆਂ ਕਾਨੂੰਨੀ ਅੜਚਣਾਂ ਇੰਨੀਆਂ ਅੜਾ ਰਹੇ

ਹੋ ਤਾਂ ਹੀ ਅੱਜ ਪੱਲੇਦਾਰ ਸੜਕਾਂ ਤੇ ਧਰਨਾ ਮਾਰ ਕੇ ਬੈਠੇ ਹਨ। ਮੈਂ ਸਮਝਦਾ ਹਾਂ ਕਿ ਗਰੀਬ ਲੋਕਾਂ ਦੇ ਵਿਚ ਕੋਈ ਪਾਲੇਟਿਕਸ ਲਾਗੂ ਨਾ ਕੀਤੀ ਜਾਵੇ। ਮੇਰੀ ਬੇਨਤੀ ਹੈ ਕਿ ਉਨ੍ਹਾਂ ਪੱਲੇਦਾਰਾਂ ਨੂੰ ਬੁਲਾ ਕੇ ਉਹ ਜਿਹੜੀ ਕਾਰਟੇਜ ਦੀ ਪਾਲਿਸੀ ਹੈ, ਐਤਕੀਂ ਰਬੀ ਫਸਲ ਦੇ ਵਾਸਤੇ ਹੀ ਉਨ੍ਹਾਂ ਦਾ ਢਾਂਚਾ ਤਿਆਰ ਹੈ ਪਰੰਤੂ ਪਹਿਲਾਂ ਹਾੜ੍ਹੀ ਅਤੇ ਸਾਉਣੀ ਦੋਨਾਂ ਵਾਸਤੇ ਚੱਲਦਾ ਸੀ। ਉਨ੍ਹਾਂ ਪੱਲੇਦਾਰਾਂ ਦੀ ਮੰਗ ਇਹ ਹੈ ਕਿ ਉਨ੍ਹਾਂ ਦੇ ਵਿਚੋਂ ਵਿਚੋਲੇ ਕੱਢ ਕੇ ਜਿਹੜਾ ਠੇਕਾ ਹੈ ਉਹ ਸਿੱਧਾ ਪੱਲੇਦਾਰਾਂ ਨਾਲ ਕੀਤਾ ਜਾਵੇ ਤਾਂ ਜੋ ਗਰੀਬ ਲੋਕਾਂ ਨੂੰ ਵੀ ਰਾਹਤ ਮਿਲ ਸਕੇ। ਡਿਪਟੀ ਸਪੀਕਰ ਸਾਹਿਬ, ਵੱਡੀ ਗੱਲ ਇਹ ਹੈ ਕਿ ਮੈਂ ਇੱਕ ਹੋਰ ਸ਼ਬਦ ਭਗਤ ਧੰਨਾ ਜੀ ਦਾ ਪੜ੍ਹਨਾ ਚਾਹੁੰਦਾ ਹਾਂ :-

ਗੋਪਾਲ ਤੇਰਾ ਆਰਤਾ
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ॥
ਪਨੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥

ਪੂਰਾ ਚੋਣ ਮੈਨੀਫੈਸਟੋ ਸਿੱਖ ਧਰਮ ਦਾ ਇਸ ਸ਼ਬਦ ਦੇ ਵਿਚ ਆ ਚੁੱਕਿਆ ਹੈ ਕਿ ਮੈਂ ਦਾਲ ਫੁਲਕਾ ਮੰਗਦਾ ਹਾਂ ਤਾਂ ਜੋ ਮੈਂ ਖੁਸ਼ੀ ਨਾਲ ਰਹਿ ਸਕਾਂ। ਮੈਨੂੰ ਵਧੀਆ ਜੁੱਤੀ ਵੀ, ਇੱਕ ਚੰਗੇ ਸੁੰਦਰ ਕੱਪੜੇ ਮਿਲਣੇ ਚਾਹੀਦੇ ਹਨ। ਪ੍ਰਮਾਤਮਾ ਅੱਗੇ ਜੋ ਅਰਦਾਸ ਕੀਤੀ ਹੈ ਸਾਡੇ ਵਾਸਤੇ ਕੀਤੀ ਹੈ। ਉਨ੍ਹਾਂ ਨੂੰ ਆਪਣੇ ਵਾਸਤੇ ਕੋਈ ਲੋੜ ਨਹੀਂ ਹੁੰਦੀ। ਮੈਂ ਚਾਹੁੰਦਾ ਹਾਂ ਕਿ ਮੈਨੂੰ ਚੰਗਾ ਦੁੱਧ ਮਿਲੇ ਇੱਕ ਚੰਗੀ ਲਵੇਰੀ ਮੱਝ ਮਿਲੇ,

ਇਕ ਤਾਜਨਿ ਤੁਰੀ ਚੰਗੇਰੀ ॥

ਇੱਕ ਚੰਗੀ ਘੋੜੀ ਆਉਣ ਜਾਣ ਵਾਸਤੇ ਮਿਲੇ ਕਿਉਂਕਿ ਉਦੋਂ ਇਨੋਵਾ ਗੱਡੀਆਂ ਨਹੀਂ ਸੀ ਹੁੰਦੀਆਂ। ਸੋ, ਸਾਡਾ ਜਿਹੜਾ ਸਾਰਾ ਮੈਨੀਫੈਸਟੋ ਹੈ ਉਹ ਸਿੱਖ ਧਰਮ ਦਾ ਉਨ੍ਹਾਂ ਗਰੀਬ ਲੋਕਾਂ ਦੇ ਪੱਖ ਵਿਚ ਖੜ੍ਹਾ ਹੈ। ਸੋ, ਮੈਂ ਇਹ ਬੇਨਤੀ ਕਰਦਾ ਹਾਂ ਕਿ ਦੇਖੋ ਅੱਜ ਗਰੀਬ ਲੋਕਾਂ ਦਾ ਦਾਲ ਸੀਧਾ ਕੱਟਿਆ ਗਿਆ ਹੈ। ਗਰੀਬ ਲੋਕਾਂ ਦੇ ਸਕੂਲਾਂ ਦੇ ਵਿਚ ਵਰਦੀ ਦਾ ਇਸ ਬਜਟ ਵਿਚ ਕੋਈ ਉਪਬੰਧ ਨਹੀਂ ਹੈ।

**ਸਰਦਾਰ ਨਵਤੇਜ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਡਿਪਟੀ ਸਪੀਕਰ:** ਬੁੱਧ ਰਾਮ, ਤੁਸੀਂ ਜ਼ਰਾ ਬੈਠੋ। ਚੀਮਾ ਸਾਹਿਬ, ਪੁਆਇੰਟ ਆਫ ਆਰਡਰ ਤੇ ਹਨ।

**ਸਰਦਾਰ ਨਵਤੇਜ ਸਿੰਘ ਚੀਮਾ** : ਧੰਨਵਾਦ ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਸਪੀਚ ਸੁਣ ਰਿਹਾ ਸੀ। ਇਨ੍ਹਾਂ ਨੇ ਜਿਹੜਾ ਆਪਣਾ ਭਾਸ਼ਣ ਸ਼ੁਰੂ ਕੀਤਾ ਹੈ ਉਹ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਦੇ ਆਗਮਨ ਸ਼ਤਾਬਦੀ ਸਬੰਧੀ ਬਜਟ ਤੋਂ ਸ਼ੁਰੂ ਕੀਤਾ ਹੈ। ਉਸ ਦੇ ਲਈ ਬਜਟ ਵਿਚ ਫੰਡ ਰੱਖਿਆ ਗਿਆ। ਮੈਨੂੰ ਇਨ੍ਹਾਂ ਦੀਆਂ ਗੱਲਾਂ ਤੋਂ ਇਹ ਸਮੈੱਲ ਆ ਰਹੀ ਹੈ ਕਿ ਇਨ੍ਹਾਂ ਨੂੰ ਇਹ ਤਕਲੀਫ ਹੋ ਰਹੀ ਹੈ ਕਿ ਫੰਡ ਕਿਉਂ ਰੱਖਿਆ ਗਿਆ ਹੈ? (ਸ਼ੋਰ) ਇਨ੍ਹਾਂ ਦੀਆਂ ਗੱਲਾਂ ਵਿਚੋਂ ਇਹੀ ਸਮੈੱਲ ਆ ਰਹੀ ਹੈ ਕਿ ਇਹ ਫੰਡ ਕਿਉਂ ਰੱਖਿਆ ਗਿਆ।

**ਮਾਨਯੋਗ ਡਿਪਟੀ ਸਪੀਕਰ:** ਚੀਮਾ ਜੀ ਬੈਠੋ, let him conclude. ਚਲੋ ਬੁੱਧ ਰਾਮ ਜੀ।

**ਸ੍ਰੀ ਬੁੱਧ ਰਾਮ :** ਡਿਪਟੀ ਸਪੀਕਰ ਸਾਹਿਬ, ਇਹ ਨਹੀਂ, ਇਹ ਨਹੀਂ ਸਗੋਂ ਮੈਂ ਪਹਿਲਾਂ ਹੀ ਫੰਡ ਰੱਖਣ ਲਈ ਧੰਨਵਾਦ ਕੀਤਾ ਹੈ ਅਤੇ ਖੁਸ਼ੀ ਮਹਿਸੂਸ ਕੀਤੀ ਹੈ। ਸਰ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਅੱਜ ਸਰਕਾਰੀ ਸਕੂਲਾਂ ਵਿਚ 400/- ਰੁਪਿਆ ਵਰਦੀ ਦਾ ਮਿਲਦਾ ਹੈ। ਮੈਂ 40 ਸਾਲ ਟੀਚਰ ਰਿਹਾ ਹਾਂ। ਸਰਕਾਰੀ ਸਕੂਲਾਂ ਵਿਚ 80% ਜਿਹੜੇ ਬੱਚੇ ਹਨ ਉਹ ਲਗਭਗ ਐਸ.ਸੀ. ਕੈਟਾਗਰੀ ਨਾਲ ਸਬੰਧ ਰੱਖਦੇ ਹਨ। ਇਸ ਤੋਂ ਪਹਿਲਾਂ ਸਰਕਾਰਾਂ ਨੇ ਉਨ੍ਹਾਂ ਵਾਸਤੇ ਵਰਦੀ ਦਾ 400/- ਰੁਪਿਆ ਰੱਖਿਆ ਸੀ। ਸਰ, 400/- ਰੁਪਏ ਵਿਚ ਸਿਲਾਈ ਨਹੀਂ ਹੋ ਸਕਦੀ। ਇਹ ਬੂਟ ਜੁਰਾਬਾਂ, ਪੈਂਟ, ਕਮੀਜ਼ ਤੇ ਕੋਟੀ ਨਾਲ ਦਿੰਦੇ ਹਨ। ਕੀ ਇਹ 400/- ਰੁਪਏ ਵਿਚ ਆ ਸਕਦੇ ਹਨ? ਇਸ ਬਜਟ ਦੇ ਵਿਚ ਉਸ ਦਾ ਕੋਈ ਉਪਬੰਧ ਨਹੀਂ ਹੈ। ਸਰ, ਮੈਂ ਇਸ ਲਈ ਇਹ ਗੱਲ ਕਹਿੰਦਾ ਹਾਂ ਕਿ ਸਾਡੇ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਦੇ ਪੱਖ ਵਿਚ ਇਹ ਬਜਟ ਵਿਚ ਉਪਬੰਧ ਕੀਤਾ ਜਾਵੇ। ਦੂਜੀ ਮੈਂ ਆਸ ਕਰਦਾ ਹਾਂ ਕਿ ਇਹ ਜਿਹੜੀ ਵਰਦੀ ਹੈ ਉਹ ਪਹਿਲੀ ਤੋਂ 8ਵੀਂ ਤੱਕ ਦਿੱਤੀ ਜਾਂਦੀ ਸੀ ਪਰੰਤੂ ਪਹਿਲੀ ਤੋਂ 5ਵੀਂ ਕਲਾਸ ਤੱਕ ਦਿੱਤੀ ਗਈ ਹੈ, 6ਵੀਂ, 7ਵੀਂ ਅਤੇ 8ਵੀਂ ਦੇ ਵਿਦਿਆਰਥੀਆਂ ਵਾਸਤੇ ਕੋਈ ਵਰਦੀ ਨਹੀਂ ਹੈ।ਇਸ ਸਾਲ ਵਿਚ ਇਹ ਪਹਿਲੀ ਵਾਰੀ ਹੋਇਆ ਹੈ। ਸਰ, ਦੂਜੀ ਗਰੀਬ ਲੋਕਾਂ ਦੇ ਵਜ਼ੀਫੇ ਦੀ ਗੱਲ ਕਰਦੇ ਹਾਂ, ਭਾਵੇਂ 3 ਸਾਲ ਹੋ ਗਏ। ਪਿਛਲੀ ਇਨ੍ਹਾਂ ਦੀ ਸਰਕਾਰ ਨੇ (ਸ਼੍ਰੋਮਣੀ ਅਕਾਲੀ ਦਲ ਵਲ ਇਸ਼ਾਰਾ) ਪੈਸਾ ਨਹੀਂ ਦਿੱਤਾ ਔਰ ਇੱਕ ਸਾਲ ਹੋ ਗਿਆ ਇਨ੍ਹਾਂ ਨੇ ਵੀ ਨਹੀਂ ਦਿੱਤਾ।

ਅਮਲਾਂ ਬਾਜੋਂ ਨਾ ਹੋਣ ਨਿਬੇੜੇ, ਖੜ੍ਹੀਆਂ ਰਹਿਣੀਆਂ ਜਾਤਾਂ

ਗੱਲ ਅਮਲਾਂ ਦੀ ਹੈ ਕਿ ਤੁਸੀਂ ਕਿੰਨਾ ਕੁ ਵਰਤ ਰਹੇ ਹੋ। ਪਿਛਲੀ ਵਾਰੀ ਇਨ੍ਹਾਂ ਨੇ 620 ਕਰੋੜ ਰੱਖਿਆ ਸੀ ਪਰੰਤੂ ਇੱਕ ਪੈਸਾ ਵੀ ਜਾਰੀ ਨਹੀਂ ਕੀਤਾ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਤੁਸੀਂ ਕਨਕਲੂਡ ਕਰੋ।ਤੁਹਾਡਾ ਟਾਈਮ ਹੋ ਗਿਆ ਹੈ ਜੀ।

**ਸ੍ਰੀ ਬੁੱਧ ਰਾਮ :** ਸਾਨੂੰ ਕੀ ਯਕੀਨ ਕਿ ਇਸ ਸਾਲ ਜਿਹੜਾ ਪੈਸਾ ਰੱਖਿਆ ਹੈ ਕਿ ਉਹ ਜਾਰੀ ਕੀਤਾ ਜਾਵੇਗਾ? ਇਸ ਤੋਂ ਅੱਗੇ ਭਾਵੇਂ ਪਖਾਨਿਆਂ ਦੀ ਉਸਾਰੀ ਦੀ ਗੱਲ ਹੋਵੇ, ਭਾਵੇਂ ਕਿਰਤ ਵਿਭਾਗ ਵਿੱਚ ਲਾਭਪਾਤਰੀਆਂ ਦੀ ਗੱਲ ਹੋਵੇ। ਉਨ੍ਹਾਂ ਨੂੰ ਬੱਚਿਆਂ ਆਦਿ ਨੂੰ ਵਜ਼ੀਫਾ ਵੀ ਮਿਲਦਾ ਹੈ ਪਰੰਤੂ 2 ਸਾਲ ਮੈਨੂੰ ਦੇਖਦੇ ਨੂੰ ਹੋ ਗਏ ਕਿ ਕਿਰਤ ਵਿਭਾਗ ਦੇ ਜਿਹੜੇ ਲਾਭਪਾਤਰੀ ਹਨ ਉਹ ਉਸਾਰੀ ਦਾ ਕੰਮ ਕਰਦੇ ਹਨ। ਉਨ੍ਹਾਂ ਨੂੰ ਪੰਜ ਪੈਸੇ ਵੀ ਜਾਰੀ ਨਹੀਂ ਕੀਤੇ ਗਏ। ਮੈਂ ਹੁਣੇ ਦੱਸ ਕੇ ਹਟਿਆ ਹਾਂ ਕਿ ਇੱਕ 75000 ਰੁਪਏ ਦੇ ਬਿੱਲ ਅਤੇ ਦੂਸਰਾ ਡਾਕਟਰ ਹਰਗੋਬਿੰਦ ਖੁਰਾਣਾ ਸਕੀਮ ਦਾ 52 ਲੱਖ ਰੁਪਿਆ ਸਾਡੇ ਮਾਨਸਾ ਦੇ ਖਜ਼ਾਨਾ ਦਫਤਰ ਵਿੱਚ ਪਿਆ ਹੈ । ਇਹ ਦੋਵੇਂ ਬਿੱਲ ਅਟਕੇ ਪਏ ਹਨ । ਇਨ੍ਹਾਂ ਨੂੰ ਰਿਲੀਜ਼ ਕੀਤਾ ਜਾਵੇ।

**ਮਾਨਯੋਗ ਡਿਪਟੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ ।

**ਸ੍ਰੀ ਬੁੱਧ ਰਾਮ :** ਮੈਂ ਡੈਸਕਾਂ ਦੀ ਗੱਲ ਕਰਨੀ ਚਾਹੁੰਦਾ ਹਾਂ ।

**ਮਾਨਯੋਗ ਡਿਪਟੀ ਸਪੀਕਰ :** ਬੁੱਧ ਰਾਮ ਜੀ, ਤੁਹਾਡਾ ਟਾਈਮ ਹੋ ਗਿਆ ਹੈ । ਤੁਹਾਡੇ ਹੀ ਮੈਂਬਰ ਨੇ ਅੱਗੋਂ ਬੋਲਣਾ ਹੈ । (ਵਿਘਨ)

**ਸ਼੍ਰੀ ਬੁੱਧ ਰਾਮ :** ਡੈਸਕਾਂ ਦਾ 21 ਕਰੋੜ ਰੁਪਿਆ ਪਿਛਲੇ ਸਾਲ ਰੱਖਿਆ ਗਿਆ ਸੀ । ਮੈਂ ਪਿੰਡਾਂ ਵਿੱਚ ਜਾਂਦਾ ਰਿਹਾ ਹਾਂ ਤੇ ਇੱਕ ਵੀ ਡੈਸਕ ਬਣਾ ਕੇ ਨਹੀਂ ਦਿੱਤਾ । ਫਿਰ ਗਰੀਨ ਬੋਰਡ ਦੀ ਗੱਲ ਆਈ । ਤੁਸੀਂ ਪਿਛਲੇ ਸਾਲ ਵਿੱਚ 5.25 ਕਰੋੜ ਰੁਪਿਆ ਦੇਣ ਬਾਰੇ ਕਿਹਾ । ਮੇਰੇ ਬੁਢਲਾਡੇ ਹਲਕੇ ਵਿੱਚ ਕੋਈ ਪੈਸਾ ਨਹੀਂ ਆਇਆ।

**ਮਾਨਯੋਗ ਡਿਪਟੀ ਸਪੀਕਰ :** ਪਲੀਜ਼, ਤੁਹਾਡਾ ਟਾਈਮ ਹੋ ਗਿਆ । ਬੈਠੋ ।

**ਸ਼੍ਰੀ ਬੁੱਧ ਰਾਮ :** ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਖਜ਼ਾਨਾ ਮੰਤਰੀ ਜੀ ਬੋਲਣ । ਆਸ ਕਰਦਾ ਹਾਂ ਕਿ ਇਹ ਬਾਬਾ ਨਾਨਕ ਜੀ ਦੀ ਵਿਚਾਰਧਾਰਾ ਅਨੁਸਾਰ ਗਰੀਬ ਲੋਕਾਂ ਦਾ ਪੱਖ ਪੂਰਨਗੇ । ਬਹੁਤ ਬਹੁਤ ਧੰਨਵਾਦ ।

**ਮਾਨਯੋਗ ਡਿਪਟੀ ਸਪੀਕਰ :** ਬੀਬੀ ਸਰਵਜੀਤ ਕੌਰ ਮਾਣੂਕੇ । ਤੁਹਾਡਾ ਪੰਜ ਮਿੰਟ ਟਾਈਮ ਹੈ ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਕਿਸੇ ਵੀ ਸਰਕਾਰ ਦੀ ਮੁੱਢਲੀ ਜ਼ਿੰਮੇਵਾਰੀ ਸਿਹਤ, ਸੁਰੱਖਿਆ ਤੇ ਸਿੱਖਿਆ ਹੁੰਦੀ ਹੈ। ਸਮੇਂ ਦੀਆਂ ਸਰਕਾਰਾਂ ਦੀ ਪਹਿਲੀ ਜ਼ਰੂਰਤ ਹੁੰਦੀ ਹੈ ਕਿ ਉਹ ਆਉਣ ਵਾਲੀ ਪੀੜ੍ਹੀ ਨੂੰ ਸਿਹਤ ਤੇ ਸਿੱਖਿਆ ਵਿੱਚ ਪੂਰੀ ਸੁਰੱਖਿਆ ਦੇਵੇ ਪਰ ਮੈਨੂੰ ਬਹੁਤ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਇਨ੍ਹਾਂ ਪੱਖੋਂ ਅਸੀਂ ਬਹੁਤ ਪਿੱਛੇ ਹਾਂ । ਅਸੀਂ ਸਿਹਤ ਸਹੂਲਤਾਂ ਦੀ ਗੱਲ ਕਰਦੇ ਹਾਂ । ਅਸੀਂ ਅਮਰੀਕਾ ਦੀ ਗੱਲ ਕਰਦੇ ਹਾਂ, ਅਮਰੀਕਾ ਨਾਲ ਕੰਪੈਰੇਜ਼ਿਨ ਕਰਦੇ ਹਾਂ ਜਿੱਥੇ ਇੱਕ ਹਜ਼ਾਰ ਬੰਦੇ ਪਿੱਛੇ ਇੱਕ ਡਾਕਟਰ ਹੈ ਪਰ ਸਾਡੇ ਭਾਰਤ ਅਤੇ ਖਾਸ ਕਰਕੇ ਸਾਡੇ ਪੰਜਾਬ ਦੀ ਤਰਾਸਦੀ ਇਹ ਹੈ ਕਿ ਸਾਡੇ 25,000 ਬੰਦਿਆਂ ਪਿੱਛੇ ਇੱਕ ਡਾਕਟਰ ਹੈ । ਫਿਰ ਅਸੀਂ ਆਪਣੇ ਡਾਕਟਰਾਂ ਨੂੰ ਉਨ੍ਹਾਂ ਕੰਮਾਂ ਵਿੱਚ ਪਾਈ ਰੱਖਦੇ ਹਾਂ ਜਿਹੜੀ ਉਨ੍ਹਾਂ ਕੋਲ ਮੈਡੀਕਲ ਦੇ ਨਾਂ ਤੇ ਫੈਸਿਲਟੀ ਨਹੀਂ ਹੈ । ਜਿਸ ਤਰ੍ਹਾਂ ਮਲੇਰੀਆ, ਡੇਂਗੂ ਸ਼ੁਰੂ ਹੋ ਜਾਣਾ ਹੈ ਤੇ ਉਨ੍ਹਾਂ ਨੂੰ ਡਰ ਪੈ ਜਾਣਾ ਹੈ ਕਿ ਜੇ ਸਾਡੇ ਹਸਪਤਾਲ ਵਿੱਚ ਮਲੇਰੀਆ ਦੀ ਸਲਾਈਡ ਪਾਜ਼ੇਟਿਵ ਆ ਗਈ ਤਾਂ ਸਾਨੂੰ ਐਸ.ਐਮ.ਓ. ਨੇ ਖਿੱਚ ਦੇਣਾ ਹੈ ਤੇ ਫਿਰ ਸਾਨੂੰ ਕਿੰਨੇ ਹੀ ਟੈਸਟਾਂ ਵਿੱਚੋਂ ਨਿਕਲਣਾ ਪਵੇਗਾ । ਉਹ ਕੋਸ਼ਿਸ਼ ਕਰਦੇ ਹਨ ਕਿ ਇਸ ਚੀਜ਼ ਨੂੰ ਨੈਗੇਟਿਵ ਕੀਤਾ ਜਾਵੇ । ਦੂਸਰੀ ਗੱਲ, ਜਦੋਂ ਵੀ ਕਿਸੇ ਹਸਪਤਾਲ ਵਿੱਚ ਈ.ਐਮ.ਓ. ਨਹੀਂ ਹੁੰਦਾ, ਈ.ਐਮ.ਓ. ਦੀ ਡਿਊਟੀ ਸਪੈਸ਼ਲਿਸਟ ਡਾਕਟਰ ਤੋਂ ਲਈ ਜਾਂਦੀ ਹੈ । ਸਪੈਸ਼ਲਿਸਟ ਡਾਕਟਰ ਜੇ ਕੋਈ ਰਾਤ ਨੂੰ ਐਮਰਜੰਸੀ ਮੈਡੀਕਲ ਅਫਸਰ ਦੀ ਡਿਊਟੀ ਕਰਦਾ ਹੈ ਤਾਂ ਅਗਲੇ ਦਿਨ ਉਹ ਕਿਸੇ ਮਰੀਜ਼ ਦੇ ਕੀਤੇ ਜਾਣ ਵਾਲੇ ਓਪਰੇਸ਼ਨ ਨੂੰ ਨਿਗਲੈਕਟ ਕਰਕੇ ਛੁੱਟੀ ਕਰ ਲੈਂਦਾ ਹੈ । ਇਸ ਨਾਲ ਬਹੁਤ ਵੱਡਾ ਘਾਟਾ ਪੈ ਰਿਹਾ ਹੈ । ਇੱਕ ਗੱਲ ਹੋਰ ਇਹ ਹੈ ਕਿ ਆਪਾਂ ਕੋਸ਼ਿਸ਼ ਕਰ ਰਹੇ ਹਾਂ ਕਿ ਸਭ ਤੋਂ ਵਧੀਆ ਬਿਹਤਰੀ ਸਰਕਾਰੀ ਹਸਪਤਾਲਾਂ ਵਿੱਚ ਕਰੀਏ । ਸਰਕਾਰੀ ਹਸਪਤਾਲਾਂ ਵਿੱਚ ਓ.ਟੀ. ਹਨ ਪਰ ਇਨਫਰਾਸਟਰਕਚਰ ਨਹੀਂ ਹੈ । ਇੱਥੇ ਬੈਠਾ ਕੋਈ ਵੀ ਨਹੀਂ ਚਾਹੇਗਾ ਕਿ ਸਾਡਾ ਨੀਅਰ ਜਾਂ ਡੀਅਰ ਕੋਈ ਬਿਮਾਰ ਹੋਵੇ ਤੇ ਉਸ ਨੂੰ ਸਰਕਾਰੀ ਹਸਪਤਾਲ ਵਿੱਚ ਇਲਾਜ ਲਈ ਲੈ ਕੇ ਜਾਈਏ । ਕਿਉਂ ? ਕਿਉਂਕਿ ਜੇ ਕੋਈ ਐਮਰਜੰਸੀ ਆ ਗਈ ਤੇ ਸਾਡੇ ਕੋਲ ਬਲੱਡ ਬੈਂਕ ਨਹੀਂ ਹੈ । ਬਹੁਤ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਪਿਛਲੀ ਸਮੇਂ ਦੀ ਸਰਕਾਰ

[ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ]
ਸਮੇਂ ਦਵਾਈਆਂ ਦਾ ਘਪਲਾ ਸਾਹਮਣੇ ਆਇਆ ਸੀ । ਜਦੋਂ ਸਰਕਾਰੀ ਹਸਪਤਾਲਾਂ ਵਿੱਚ ਇਹ ਚੀਜ਼ਾਂ ਸਾਡੇ ਨਾਲੇਜ ਵਿੱਚ ਹਨ, ਸਾਡੇ ਗਿਆਨ ਵਿੱਚ ਇਹ ਚੀਜ਼ ਆਉਂਦੀ ਹੈ ਕਿ ਇਹ ਚੀਜ਼ ਹੋਈ ਹੈ ਤਾਂ ਇਸ ਚੀਜ਼ ਉਤੇ ਇਮੀਜੀਏਟ ਕਮੇਟੀ ਬਣਾ ਕੇ ਚੈੱਕ ਕੀਤਾ ਜਾਵੇ ਤਾਂ ਕਿ ਇਨ-ਫਿਊਚਰ ਅੱਗੇ ਤੋਂ ਇਹ ਚੀਜ਼ ਨਾ ਹੋਵੇ । ਡਿਪਟੀ ਸਪੀਕਰ ਸਾਹਿਬ, ਸਾਡੇ ਮੈਡੀਸਨ ਵਿੱਚ ਬਹੁਤ ਮਾੜਾ ਹਾਲ ਹੈ । ਜਿਹੜੀ ਮੈਡੀਸਨ ਡਾਕਟਰਜ਼ ਲਿਖ ਕੇ ਦਿੰਦੇ ਹਨ ਤੇ ਉਹ ਨਾਲ ਹੀ ਕਹਿ ਦਿੰਦੇ ਹਨ, ਇਹ ਦਵਾਈ ਮੈਂ ਲਿਖ ਤਾਂ ਦਿੱਤੀ ਹੈ ਪਰ ਇਹ ਤੁਹਾਨੂੰ ਮਿਲਣੀ ਨਹੀਂ। ਕਿਉਂ? ਕਿਉਂਕਿ ਸਾਨੂੰ ਪਤਾ ਹੈ ਕਿ ਇੱਕ ਜਗ੍ਹਾ ਤੇ ਓਪਰੇਸ਼ਨ ਦੀ ਫੈਸਿਲਟੀ ਨਹੀਂ ਮਿਲ ਸਕਦੀ, ਸਾਨੂੰ ਇੱਕ ਜਗ੍ਹਾ ਤੇ ਬਲੱਡ ਨਹੀਂ ਮਿਲ ਸਕਦਾ, ਸਾਨੂੰ ਕਈ ਵਾਰ ਹੋ ਸਕਦਾ ਹੈ ਕਿ ਆਕਸੀਜਨ ਹੀ ਨਾ ਮਿਲੇ ਜਿਹੜੀ ਪੇਸ਼ੈਂਟ ਦੀ ਬੇਸਿਕ ਰਿਕੁਆਇਰਮੈਂਟ ਹੈ ਤਾਂ ਫਿਰ ਉਹ ਉਥੇ ਕਿਉਂ ਜਾਵੇਗਾ । ਸਰਕਾਰ ਨੂੰ ਆਪਣੇ ਬਜਟ ਵਿੱਚ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਲਾਗੂ ਤੇ ਲਾਜ਼ਮੀ ਕਰਵਾਉਣਾ ਚਾਹੀਦਾ ਹੈ ਤਾਂ ਕਿ ਇੱਕ ਪਲੇਟਫਾਰਮ ਤੇ ਗਰੀਬ ਨੂੰ ਇੱਕ ਸਹੂਲਤ ਮਿਲ ਸਕੇ । ਸਭ ਤੋਂ ਵੱਡੀ ਮਾੜੀ ਤਰਾਸਦੀ ਸਾਡੇ ਆਸ਼ਾ ਵਰਕਰਜ਼ ਹਨ । ਆਸ਼ਾ ਵਰਕਰ ਡਾਕਟਰ ਦਾ ਪਾਰਟ ਹਨ। ਆਸ਼ਾ ਵਰਕਰ ਦਾ ਕੰਮ ਹੈ ਕਿ ਜਦੋਂ ਜੱਚਾ ਦੇ ਬੱਚਾ ਹੋਣ ਵਾਲਾ ਹੈ, ਉਸ ਨੇ ਘਰ ਘਰ ਜਾ ਕੇ ਉਸ ਦੀ ਕੇਅਰ ਕਰਨੀ ਹੈ ਤੇ ਉਸ ਨੂੰ ਮੈਡੀਸਨ ਲਈ ਗਾਈਡ ਕਰਨਾ ਹੈ ਪਰ ਮਾੜੀ ਹਾਲਤ ਇਹ ਹੈ ਕਿ ਉਨ੍ਹਾਂ ਨੂੰ ਇੰਨਾ ਘੱਟ ਵੇਤਨ ਮਿਲਦਾ ਹੈ ਕਿ ਉਨ੍ਹਾਂ ਵਾਸਤੇ ਰਿਕਸ਼ੇ ਦਾ ਖਰਚਾ ਵੀ ਔਖਾ ਹੋ ਜਾਂਦਾ ਹੈ । ਸਾਨੂੰ ਇਸ ਚੀਜ਼ ਨੂੰ ਪਰਮੋਟ ਕਰਨਾ ਚਾਹੀਦਾ ਹੈ । ਸਾਡੇ ਕੋਲ ਵਧੀਆ ਹਸਪਤਾਲ ਨਹੀਂ ਸਨ ਪਰ ਇੱਕ ਗੱਲ ਜ਼ਰੂਰ ਸੀ। ਸਾਡਾ ਬੱਚਾ ਬੱਚਾ ਆਯੂਰਵੈਦਿਕ ਵਿੱਚ ਪਰਫੈਕਟ ਸੀ । ਉਸ ਲਈ ਸਾਨੂੰ ਐਫਰਟਸ ਕਰਨੇ ਚਾਹੀਦੇ ਹਨ, ਇਲੈਕਟਰੋ ਹੋਮਿਓਪੈਥੀ ਆ ਰਹੀ ਹੈ। ਇਸ ਬਾਰੇ ਰਾਜਸਥਾਨ ਨੇ ਬਿਲ ਪਾਸ ਕਰ ਦਿੱਤਾ ਤੇ ਮਹਾਂਰਾਸ਼ਟਰ ਨੇ ਉਸ ਤੇ ਐਡਵਾਂਸ ਐਜੂਕੇਸ਼ਨ ਵੀ ਸ਼ੁਰੂ ਕਰ ਦਿੱਤੀ ਹੈ ਤਾਂ ਕਿ ਸਾਡੇ ਬੱਚੇ ਅਗਲੀ ਪੀੜ੍ਹੀ ਘਰ ਵਿੱਚ ਫਸਟ ਏਡ ਖੁਦ ਕਰ ਸਕਣ । ਡਿਪਟੀ ਸਪੀਕਰ ਸਾਹਿਬ, ਸਾਨੂੰ ਇਸ ਸਮੇਂ ਪ੍ਰਾਇਮਰੀ ਹੈਲਥ ਸੈਂਟਰ ਇੰਪਰੂਵ ਕਰਨ ਦੀ ਜ਼ਰੂਰਤ ਹੈ ਤਾਂ ਕਿ ਸਮੇਂ ਸਮੇਂ ਵਿੱਚ ਇਨ੍ਹਾਂ ਚੀਜ਼ਾਂ ਨੂੰ ਇੰਪਰੂਵ ਕਰ ਸਕੀਏ । ਬਜਟ ਵਿੱਚ ਸਾਲ 2017-18 ਵਿੱਚ 2000 ਘਰ ਸਰਕਾਰ ਨੇ ਗਰੀਬ ਵਰਗ ਲਈ ਬਣਾਉਣੇ ਸਨ ਪਰ ਉਹ ਆਉਂਦੇ ਆਉਂਦੇ ਹੁਣ ਵਾਲੇ ਬਜਟ ਵਿੱਚ ਸਰਕਾਰ 1000 ਘਰ ਰਿਆਇਤੀ ਦਰਾਂ ਨਾਲ ਬਣਾਏਗੀ ਪਰ ਨਾਲ ਪ੍ਰਧਾਨ ਮੰਤਰੀ ਆਵਾਸ ਯੋਜਨਾ ਦਾ ਵੀ ਸਹਾਰਾ ਲਵੇਗੀ ।ਡਿਪਟੀ ਸਪੀਕਰ ਸਾਹਿਬ, ਘਰ ਇੱਕ ਗਰੀਬ ਦੀ ਜ਼ਰੂਰਤ ਹੈ। ਜੇ ਆਪਾਂ ਇਸੇ ਤਰ੍ਹਾਂ ਹੀ ਗਰੀਬ ਵਰਗ ਨੂੰ ਦੱਬਦੇ ਆਏ ਤਾਂ ਮੈਨੂੰ ਨਹੀਂ ਲਗਦਾ ਹੈ ਕਿ ਸਾਡੇ ਲੋਕਾਂ ਨੂੰ ਕਦੇ ਕੋਈ ਆਸ ਰਹਿ ਜਾਵੇਗੀ। ਸਵੇਰੇ, ਮੈਂ ਕਿਹਾ ਸੀ, ਮੈਂ ਪੁੱਛਣਾ ਜ਼ਰੂਰ ਸੀ ਪਰ ਸਮਾਂ ਨਹੀਂ ਮਿਲ ਸਕਿਆ, ਕੋਈ ਗੱਲ ਨਹੀਂ। ਸਾਨੂੰ ਤਾਂ ਇੰਨਾ ਹੀ ਦੱਸ ਦਿਓ ਕਿ 85ਵੀਂ ਸੋਧ ਲਈ ਪੰਜਾਬ ਸਰਕਾਰ ਸਾਡੇ ਲਈ ਕੁਝ ਕਰੇਗੀ ਜਾਂ ਨਹੀਂ ਕਰੇਗੀ। ਦੂਸਰੀ ਗੱਲ, ਕਰਜ਼ੇ ਦੀ ਗੱਲ ਹੋ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਮਾਰਫਤ ਮੈਂ ਇਸ ਸਦਨ ਵਿੱਚ ਦੱਸਣਾ ਚਾਹੁੰਦੀ ਹਾਂ ਕਿ ਜਿਹੜਾ ਸਾਡਾ ਮਜ਼ਦੂਰਾਂ ਦਾ ਕਰਜ਼ਾ ਹੈ, ਸਰਕਾਰੀ ਬੈਂਕਾਂ ਉਨ੍ਹਾਂ ਨੂੰ 8% ਕਰਜ਼ਾ ਹੀ ਦਿੰਦੀਆਂ ਹਨ, 92% ਉਨ੍ਹਾਂ ਨੂੰ ਪ੍ਰਾਈਵੇਟ ਲੋਕਾਂ ਤੋਂ ਲੈਣਾ ਪੈਂਦਾ ਹੈ, ਜਿਨ੍ਹਾਂ ਦਾ ਉਹ ਵਿਆਜ 10 ਤੋਂ 20 ਪ੍ਰਤੀਸ਼ਤ ਦਿੰਦੇ ਹਨ, ਜਿਸ ਕਰਕੇ ਉਹ ਖੁਦਕੁਸ਼ੀ ਦਾ ਕਾਰਨ ਬਣਦੇ ਹਨ ਪਰ ਜਦੋਂ ਉਹ ਖੁਦਕੁਸ਼ੀ ਕਰ ਲੈਂਦੇ ਹਨ ਅਤੇ ਸਰਕਾਰ ਕੋਲੋਂ ਬੈਨੀਫਿਟ ਲੈਣ ਜਾਂਦੇ ਹਨ ਤਾਂ ਉਥੋਂ ਉਨ੍ਹਾਂ ਨੂੰ ਅੱਗੋਂ ਲਿਖਣ ਨੂੰ ਮਿਲਦਾ ਹੈ ਕਿ ਤੁਸੀਂ ਕੋਈ ਪਰੂਫ ਲੈ ਕੇ ਆਉ, ਉਹ ਪਰੂਫ ਕਿਥੋਂ ਲੈ ਕੇ ਆਉਣ ....

**ਮਾਨਯੋਗ ਡਿਪਟੀ ਸਪੀਕਰ** : ਬੀਬੀ ਜੀ, ਤੁਹਾਡਾ ਟਾਈਮ ਹੋ ਗਿਆ ਹੈ। ਬੀਬੀ ਸਰਵਜੀਤ ਕੌਰ, ਟਾਈਮ ਹੋ ਗਿਆ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਸਰ, ਇੱਕ ਮਿੰਟ।

**ਮਾਨਯੋਗ ਡਿਪਟੀ ਸਪੀਕਰ** : ਤੁਹਾਡੀ ਪਾਰਟੀ ਦੇ ਮੈਂਬਰ ਨੂੰ ਹੀ ਬੁਲਾਉਣਾ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਇਸ ਤਰ੍ਹਾਂ ਸਾਡੇ ਲੋਕਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਸ ਸਦਨ ਨੂੰ ਮੇਰੀ ਇੱਕੋ ਹੀ ਬੇਨਤੀ ਹੈ ਕਿ ਚੋਣ ਮੈਨੀਫੈਸਟੋ ਵਿੱਚ ਜਿਹੜਾ ਦਲਿਤ ਵਰਗ ਨੂੰ ਵੋਟ ਲਈ ਸਹੂਲਤ ਦੇਣ ਲਈ ਕਿਹਾ ਜਾਂਦਾ ਹੈ, ਉਸ ਮੈਨੀਫੈਸਟੋ ਤੇ ਖਰੇ ਉਤਰ ਕੇ ਉਨ੍ਹਾਂ ਲੋਕਾਂ ਨੂੰ ਅੱਧੀਆਂ ਸਹੂਲਤਾਂ ਤਾਂ ਦੇ ਦਿਉ ਤਾਂ ਕਿ ਅਸੀਂ ਕਹਿਣ ਜੋਗੇ ਹੋਈਏ। ਧੰਨਵਾਦ, ਡਿਪਟੀ ਸਪੀਕਰ ਸਾਹਿਬ। (ਆਮ ਆਦਮੀ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ** : ਸਰਦਾਰ ਮਨਜੀਤ ਸਿੰਘ। ਸਰਦਾਰ ਮਨਜੀਤ ਸਿੰਘ ਜੀ, ਤੁਹਾਡਾ ਪੰਜ ਮਿੰਟ ਟਾਈਮ ਹੈ।

**ਸਰਦਾਰ ਮਨਜੀਤ ਸਿੰਘ (ਨਿਹਾਲ ਸਿੰਘ ਵਾਲਾ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। ਸਭ ਤੋਂ ਪਹਿਲਾਂ ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਮੈਨੂੰ ਅੱਜ ਤੁਸੀਂ ਇਸ ਪਵਿੱਤਰ ਸਦਨ ਦੇ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਇਸ ਦੇ ਨਾਲ ਹੀ ਮੈਂ ਜਿਸ ਤਰ੍ਹਾਂ ਘੁਬਾਇਆ ਸਾਹਿਬ ਨੇ ਜਾਂ ਹਰਜੋਤ ਕਮਲ ਜੀ ਨੇ ਕਿਹਾ ਸੀ ਕਿ ਮੈਂ ਫਸਟ ਟਾਈਮ ਸਦਨ ਦੇ ਵਿੱਚ ਬੋਲਣ ਲੱਗਿਆ ਹਾਂ, ਮੈਂ ਵੀ ਫਸਟ ਟਾਈਮ ਬੋਲਣ ਲੱਗਿਆ ਹੈ ਜੇਕਰ ਕੋਈ ਗਲਤੀ ਹੋਵੇ ਤਾਂ ਮੈਂ ਉਸ ਦੀ ਪਹਿਲਾਂ ਹੀ ਮੁਆਫੀ ਚਾਹੁੰਦਾ ਹਾਂ। ਇਸ ਸਦਨ ਦੇ ਵਿੱਚ ਬਹੁਤ ਸਾਰੇ ਮੁੱਦੇ ਪਿਛਲੇ ਕਈ ਦਿਨਾਂ ਤੋਂ ਉਠਾਏ ਗਏ ਹਨ। ਬਹੁਤ ਸਾਰੀਆਂ ਸਮੱਸਿਆਵਾਂ ਤੇ ਵਿਚਾਰਾਂ ਕੀਤੀਆਂ ਗਈਆਂ ਹਨ। ਚਾਹੇ ਉਹ ਕਰਜ਼ਾ ਸੀ, ਚਾਹੇ ਉਹ ਸਿਹਤ ਸਮੱਸਿਆਵਾਂ, ਖੇਤੀਬਾੜੀ, ਬਿਜਲੀ ਮੁਲਾਜ਼ਮਾਂ ਦੀਆਂ ਸਮੱਸਿਆਵਾਂ, ਅਧਿਆਪਕ ਦੀਆਂ, ਆਂਗਨਵਾੜੀ ਵਰਕਰਾਂ ਦੀਆਂ ਜਾਂ ਹੋਰ ਬਹੁਤ ਸਾਰੀਆਂ ਸਮੱਸਿਆਵਾਂ ਹਨ, ਮੁੱਦੇ ਹਨ ਜਿਹੜੇ ਇਸ ਪਵਿੱਤਰ ਸਦਨ ਵਿੱਚ ਉਠਾਏ ਗਏ ਪਰ ਡਿਪਟੀ ਸਪੀਕਰ ਸਾਹਿਬ, ਮੈਂ ਸਾਰੀਆਂ ਗੱਲਾਂ ਤੇ ਵਿਚਾਰ ਕਰਕੇ ਇੱਕ ਸਿੱਟੇ ਤੇ ਪਹੁੰਚਿਆ ਹਾਂ ਕਿ ਅਸੀਂ ਜੋ ਵੀ ਇਥੇ ਚਰਚਾ ਕੀਤੀ ਹੈ ਜਾਂ ਕਰਦੇ ਹਾਂ, ਇਸ ਦਾ ਇੱਕੋ ਮਕਸਦ ਹੁੰਦਾ ਹੈ ਕਿ ਅਸੀਂ ਆਪਣੇ ਸਮਾਜ ਵਿੱਚ ਇੱਕ ਵਧੀਆ ਨਾਗਰਿਕ ਵਾਂਗ ਰਹਿ ਸਕੀਏ। ਸਾਡੇ ਪੰਜਾਬ ਦੇ ਲੋਕ, ਸਾਡੇ ਸੂਬੇ ਦੇ ਲੋਕ ਵੀ ਇੱਕ ਵਧੀਆ ਨਾਗਰਿਕ ਵਾਂਗ ਆਪਣਾ ਜੀਵਨ ਜੀਅ ਸਕਣ। ਮੈਂ ਸਮਝਦਾ ਹਾਂ ਕਿ ਸਮਾਜ ਵਿੱਚ ਇੱਕ ਵਧੀਆ ਨਾਗਰਿਕ ਵਾਂਗ ਜਿਉਣ ਲਈ ਤਿੰਨ ਚੀਜ਼ਾਂ ਦੀ ਜ਼ਰੂਰਤ ਹੁੰਦੀ ਹੈ, ਜਿਹੜੀਆਂ ਸਾਡੀਆਂ ਸਰਕਾਰਾਂ ਨੇ ਪ੍ਰੋਵਾਈਡ ਕਰਨੀਆਂ ਹੁੰਦੀਆਂ ਹਨ। ਪਹਿਲੀ ਲੋੜ ਸਿਹਤ, ਦੂਸਰੀ ਲੋੜ ਸਿੱਖਿਆ ਅਤੇ ਤੀਸਰੀ ਲੋੜ ਸਕਿਉਰਿਟੀ। ਕੱਲ੍ਹ ਵਿਰਸੇ ਦੀ ਗੱਲ ਚੱਲੀ ਸੀ। ਵਿਰਸੇ ਦੇ ਵਿੱਚੋਂ ਸਾਨੂੰ ਇੱਕੋ ਇੱਕ ਚੀਜ਼ ਮਿਲੀ ਹੈ- ਸਿਹਤ। ਜਿਹੜਾ ਅਸੀਂ ਜਰਵਾਣਿਆਂ ਦਾ ਮੁਕਾਬਲਾ ਕਰਦੇ ਰਹੇ ਹਾਂ, ਵੱਡੀਆਂ ਵੱਡੀਆਂ ਸਮੱਸਿਆਵਾਂ ਦੇ ਨਾਲ ਜੂਝਦੇ ਰਹੇ ਹਾਂ ਪਰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਨੂੰ ਸਿੱਖਿਆ ਅਤੇ ਸਕਿਉਰਿਟੀ ਮੁੱਢ ਕਦੀਮੋਂ ਨਹੀਂ ਮਿਲੀਆਂ। ਜੇ ਸਿੱਖਿਆ ਸਾਨੂੰ ਪਾਏਦਾਰ ਮਿਲੀ ਹੁੰਦੀ ਤਾਂ ਅੱਜ ਅਸੀਂ ਦੂਸਰੇ ਮੁਲਕਾਂ ਦੇ ਮੁਕਾਬਲੇ ਇੰਨੇ ਪਛੜੇ ਨਾ ਹੁੰਦੇ ਅਤੇ ਸਾਡੀਆਂ ਪਰੀਆਂ ਵਰਗੀਆਂ ਨੌਜਵਾਨ ਕੁੜੀਆਂ ਅਤੇ ਕੜੀਆਂ ਵਰਗੇ ਨੌਜਵਾਨ ਮੁੰਡੇ ਅੱਜ ਵਿਦੇਸ਼ਾਂ ਵਿੱਚ, ਕੈਨੇਡਾ, ਅਮਰੀਕਾ ਦੀ ਧਰਤੀ ਤੇ ਜਹਾਜ਼ਾਂ ਦੇ ਜਹਾਜ਼ ਭਰ ਕੇ ਨਾ ਜਾਂਦੇ। ਇਹ ਸਾਡੀ ਬਹੁਤ ਵੱਡੀ ਕਮਜ਼ੋਰੀ ਰਹੀ ਹੈ। ਉਸ ਤੋਂ ਅਗਲੀ ਗੱਲ ਸਕਿਉਰਿਟੀ ਦੀ ਹੈ। ਅੱਜ ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਜਿਹੜੀ ਸਥਿਤੀ ਹੈ, ਗੱਲਾਂ ਆਪਾਂ ਜਿਵੇਂ ਮਰਜ਼ੀ ਕਰੀ ਜਾਈਏ ਪਰ ਉਹ ਬਹੁਤੀ ਸੁਖਾਵੀਂ ਨਹੀਂ ਹੈ ਜਿਸ ਦੀਆਂ ਬਹੁਤ ਸਾਰੀਆਂ ਉਦਾਹਰਣਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਅੱਜ ਜੇ ਮੈਂ ਸਿਹਤ ਦੀ ਗੱਲ ਕਰਾਂ ਤਾਂ ਸਾਡੇ ਹਸਪਤਾਲਾਂ ਵਿੱਚ ਡਾਕਟਰ ਨਹੀਂ ਹਨ। ਜੇ ਕਿਤੇ ਡਾਕਟਰ ਹੈ ਤਾਂ ਉਥੇ ਸਟਾਫ ਦੀ ਘਾਟ ਹੈ ਅਤੇ ਜੇ ਕਿਤੇ ਸਟਾਫ ਵੀ ਮਿਲ ਜਾਂਦਾ ਹੈ ਤਾਂ ਉਥੇ

[ਸਰਦਾਰ ਮਨਜੀਤ ਸਿੰਘ]
ਦਵਾਈਆਂ ਨਹੀਂ ਹਨ। ਛੱਡੋ ਗੱਲ ਡਾਕਟਰ ਦੀ, ਦਵਾਈਆਂ ਦੀ, ਸਟਾਫ ਦੀ । ਸਤਿਕਾਰਯੋਗ ਸਿਹਤ ਮੰਤਰੀ ਜੀ ਬੈਠੇ ਹਨ, ਮੈਂ ਕਹਿੰਦਾ ਹਾਂ ਕਿ ਮੇਰੇ ਨਾਲ ਮੋਗੇ ਦੇ ਹਸਪਤਾਲ ਵਿਚ ਆ ਜਾਣ, ਮੇਰੇ ਨਾਲ ਨਿਹਾਲ ਸਿੰਘ ਵਾਲਾ ਦੇ ਹਸਪਤਾਲ ਵਿਚ ਆ ਜਾਣ ਜੇ ਉਥੇ 10 ਮਿੰਟ ਖੜ੍ਹ ਵੀ ਜਾਣ ਤਾਂ ਮੈਂ ਇਹ ਕਹਾਂਗਾ ਕਿ ਇਹ ਵੀ ਸਰਕਾਰ ਦੀ ਇੱਕ ਪ੍ਰਾਪਤੀ ਹੋਵੇਗੀ ਕਿਉਂਕਿ ਉਥੇ ਏਨੀ ਬਦਬੂ ਮਾਰਦੀ ਹੈ ਜਿਹੜਾ ਮਰੀਜ਼ ਦੇ ਨਾਲ ਜਾਂਦਾ ਹੈ ਉਹ ਖੁਦ ਜਾ ਕੇ ਬਿਮਾਰ ਹੋ ਜਾਂਦਾ ਹੈ । ਅੱਜ ਸਾਡੇ ਸਰਕਾਰੀ ਹਸਪਤਾਲਾਂ ਦੀ ਹਾਲਤ ਇਸ ਤਰ੍ਹਾਂ ਦੀ ਬਣੀ ਹੋਈ ਹੈ। ਜਿਹੜੇ ਗਰੀਬ ਲੋਕ ਹਨ ਉਹ ਇਲਾਜ ਕਰਵਾਉਣ ਤੋਂ ਮੁਥਾਜ ਹਨ, ਜੇ ਕਿਤੇ ਉਹ ਵਿਚਾਰੇ ਪ੍ਰਾਈਵੇਟ ਹਸਪਤਾਲਾਂ ਵਿਚ ਕੋਈ ਪੀੜਤ ਪਰਿਵਾਰ ਮਰੀਜ਼ ਨੂੰ ਲੈ ਵੀ ਜਾਂਦੇ ਹਨ ਤਾਂ ਉਥੇ ਪ੍ਰਾਈਵੇਟ ਹਸਪਤਾਲਾਂ ਦੇ ਪ੍ਰਬੰਧਕ ਲਾਸ਼ ਤੇ ਕਬਜ਼ਾ ਕਰ ਲੈਂਦੇ ਹਨ। ਉਹ ਕਿਵੇਂ ਛੁਡਵਾਉਂਦੇ ਹਨ, ਕਿਵੇਂ ਉਹ ਪੈਸਾ ਇਕੱਠਾ ਕਰਦੇ ਹਨ, ਉਹ ਬਾਅਦ ਦੀ ਗੱਲ ਹੈ..

**ਮਾਨਯੋਗ ਡਿਪਟੀ ਸਪੀਕਰ :** ਮਨਜੀਤ ਸਿੰਘ ਜੀ, ਕਨਕਲੂਡ ਕਰੋ ਜੀ।

**ਸਰਦਾਰ ਮਨਜੀਤ ਸਿੰਘ :** ਚਲੋ, ਗੱਲਾਂ ਤਾਂ ਬੜੀਆਂ ਹਨ। ਸਿੱਖਿਆ ਉਤੇ ਵੀ ਮੈਂ ਕਾਫੀ ਕੁਝ ਕਹਿਣਾ ਚਾਹੁੰਦਾ ਸੀ ਪਰ ਤੁਸੀਂ ਸਮਾਂ ਨਹੀਂ ਦਿੰਦੇ..

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ।

**ਸਰਦਾਰ ਮਨਜੀਤ ਸਿੰਘ :** ਸਿੱਖਿਆ ਦੇ ਮਾਮਲੇ ਵਿਚ ਮੈਂ ਆਪਣੇ ਹਲਕੇ ਦੀ ਇੱਕ ਗੱਲ ਜ਼ਰੂਰ ਕਹਾਂਗਾ। ਮੇਰੇ ਹਲਕੇ ਵਿੱਚ ਪਿੰਡ ਦੀਨਾ ਸਾਹਿਬ ਹੈ, ਕਾਂਗੜ ਸਾਹਿਬ ਹੁਣ ਇਥੋਂ ਚਲੇ ਗਏ ਹਨ, ਉਨ੍ਹਾਂ ਦੇ ਬਿਲਕੁਲ ਨਾਲ ਗਵਾਂਢ ਦਾ ਪਿੰਡ ਦੀਨਾ ਸਾਹਿਬ ਹੈ ਜਿਥੇ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤਿੰਨ ਮਹੀਨੇ ਤੇ 13 ਦਿਨ ਰਹੇ, ਜਿਥੇ ਬੈਠ ਕੇ ਉਨ੍ਹਾਂ ਨੇ ਜ਼ਫਰਨਾਮਾ ਸਾਹਿਬ ਲਿਖਿਆ ਤੇ ਜਦੋਂ ਜ਼ਫਰਨਾਮਾ ਸਾਹਿਬ, ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਖ ਕੇ ਔਰੰਗਜ਼ੇਬ ਨੂੰ ਭੇਜਿਆ ਤਾਂ ਉਸ ਟਾਈਮ ਔਰੰਗਜ਼ੇਬ ਜਿਵੇਂ-ਜਿਵੇਂ ਜ਼ਫਰਨਾਮਾ ਪੜ੍ਹਦਾ ਗਿਆ ਤਾਂ ਉਹ ਮੌਤ ਵੱਲ ਵਧਦਾ ਗਿਆ। ਉਸ ਸਥਾਨ ਉਤੇ ਅਫਸੋਸ ਹੈ ਕਿ ਉਸ ਪਿੰਡ ਵਿਚ, ਸਿੱਖਿਆ ਮੰਤਰੀ ਜੀ ਚਲੇ ਗਏ । ਉਸ ਪਿੰਡ ਵਿਚ ਕੋਈ ਉਸ ਪ੍ਰਕਾਰ ਦੀ ਜਿਸ ਪ੍ਰਕਾਰ ਦਾ ਉਹ ਧਾਮ ਹੈ, ਜਿਸ ਪ੍ਰਕਾਰ ਦਾ ਪਵਿੱਤਰ ਸਥਾਨ ਹੈ ਉਸ ਪ੍ਰਕਾਰ ਦੀ ਉਥੇ ਕੋਈ ਸਹੂਲਤ ਨਹੀਂ ਹੈ। ਉਥੇ ਕੋਈ ਕਿਸੇ ਤਰ੍ਹਾਂ ਦੀ ਯਾਦਗਾਰ ਨਹੀਂ, ਇਥੋਂ ਤੱਕ ਕਿ ਸਰਕਾਰੀ ਪ੍ਰਾਇਮਰੀ ਸਕੂਲ ਵਾਸਤੇ ਕਮਰੇ ਵੀ ਨਹੀਂ। ਤੁਹਾਡਾ ਬਹੁਤ ਬਹੁਤ ਧੰਨਵਾਦ ਜੀ। ਬੋਲਣ ਦੇ ਕਾਫੀ ਵਲਵਲੇ ਸੀ । ਧੰਨਵਾਦ ਜੀ।

**ਮਾਨਯੋਗ ਡਿਪਟੀ ਸਪੀਕਰ:** ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ। ਰੰਧਾਵਾ ਜੀ, ਤੁਹਾਡਾ 20 ਮਿੰਟ ਟਾਈਮ ਹੈ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਡੇਰਾ ਬਾਬਾ ਨਾਨਕ):** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ । ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਤਾਂ ਆਪਣੇ ਮਾਨਯੋਗ ਐਫ.ਐਮ.ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਯੂਨੀਵਰਸਿਟੀਆਂ ਨੂੰ ਪੈਸੇ ਦਿੱਤੇ ਹਨ। ਇਸ ਦੇ ਨਾਲ ਹੀ ਮੈਂ ਇਹ ਵੀ ਮਾਣ ਮਹਿਸੂਸ ਕਰਦਾ ਹਾਂ ਕਿ ਸ਼੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਹਿੰਦੁਸਤਾਨ ਦੀਆਂ 15 ਯੂਨੀਵਰਸਿਟੀਆਂ ਵਿਚੋਂ ਯੂ.ਜੀ.ਸੀ., ਵਲੋਂ ਯੂਨੀਵਰਸਿਟੀ

with ਪੋਟੈਂਸ਼ਲ ਆਫ ਐਕਸੀਲੈਂਸੀ ਐਵਾਰਡ ਦੇ ਨਾਂ ਨਾਲ ਨਿਵਾਜਿਆ ਔਰ ਉਹ ਸਾਡੀ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਕੈਟਾਗਰੀ ਨੰਬਰ 1 ਵਿਚ ਆਈ ਹੈ । ਉਸ ਦੇ ਨਾਲ ਹੀ ਜਿਥੇ ਐਫ.ਐਮ.ਸਾਹਿਬ ਨੇ ਤੇ ਮੁੱਖ ਮੰਤਰੀ ਸਾਹਿਬ ਨੇ ਵੰਨ ਟਾਈਮ ਜਿਹੜੀ ਉਸ ਨੂੰ 25 ਕਰੋੜ ਰੁਪਏ ਦੀ ਸਲਾਨਾ ਗਰਾਂਟ ਦੇਣੀ ਹੈ, ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਇਹ ਵੰਨ ਟਾਈਮ ਨਾ ਕਰਨ, ਇਹ ਸਾਲ ਦੇ ਸਾਲ ਉਥੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਗਰਾਂਟ ਦੇਣ ਤਾਂ ਕਿ ਜਿਹੜੀ ਇਹ ਯੂਨੀਵਰਸਿਟੀ ਕੈਟਾਗਰੀ ਨੰਬਰ 1 ਵਿਚ ਆਈ ਹੈ, ਇਸ ਨੂੰ ਆਪਾਂ ਮੇਨਟੇਨ ਕਰਕੇ ਰੱਖ ਸਕੀਏ। ਦੂਸਰੀ ਚੀਜ਼ ਮੇਰੇ ਉਥੇ ਹੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ 2003 ਵਿਚ ਸਾਡੇ ਇੱਕ ਅਮਰੀਕਨ ਨਿਵਾਸੀ, ਯੂ.ਐਸ.ਏ. ਵਿਚ ਸਰਦਾਰ ਜਗੀਰ ਸਿੰਘ ਰੰਧਾਵਾ ਜੀ ਸਨ। ਉਨ੍ਹਾਂ ਨੇ 30 ਲੱਖ ਰੁਪਿਆ ਦੇ ਕੇ ਬਾਬਾ ਬੁੱਢਾ ਸਾਹਿਬ ਚੇਅਰ ਸਥਾਪਿਤ ਕੀਤੀ ਸੀ ਪਰ ਉਥੇ ਫੰਡਜ਼ ਨਾ ਹੋਣ ਕਰਕੇ ਉਹ ਜਿਹੜੀ ਚੇਅਰ ਹੈ ਉਹ ਥੋੜ੍ਹੇ ਟਾਈਮ ਬਾਅਦ ਬੰਦ ਹੋ ਗਈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਬਾਬਾ ਬੁੱਢਾ ਸਾਹਿਬ ਜਿਨ੍ਹਾਂ ਨੂੰ ਪਹਿਲੇ ਹੈੱਡ ਗ੍ਰੰਥੀ ਹੋਣ ਦਾ ਮਾਣ ਪ੍ਰਾਪਤ ਹੋਇਆ, 98 ਸਾਲ ਦੀ ਉਮਰ ਵਿੱਚ ਉਥੇ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਤੇ ਪਹਿਲਾ ਹੁਕਮਨਾਮਾ ਜਿਹੜਾ ਆਇਆ ਸੀ ਉਹ ਬਾਬਾ ਬੁੱਢਾ ਸਾਹਿਬ ਜੀ ਨੇ ਲਿਆ ਜਿਹੜਾ ਸੂਹੀ ਮਹਲਾ ਪੰਜਵਾਂ ਹੈ:

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ।।

ਉਨ੍ਹਾਂ ਦੀ ਯਾਦ ਵਿਚ ਚੇਅਰ ਸਥਾਪਿਤ ਕਰਨੀ ਬਹੁਤ ਜ਼ਰੂਰੀ ਹੈ ਕਿਉਂਕਿ ਉਨ੍ਹਾਂ ਨੇ ਪੰਜ ਗੁਰੂਆਂ ਨੂੰ ਤਿਲਕ ਲਗਾਇਆ ਤੇ ਅੱਠ ਗੁਰੂਆਂ ਦੇ ਉਨ੍ਹਾਂ ਨੇ ਦਰਸ਼ਨ ਕੀਤੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਉਨ੍ਹਾਂ ਦੇ ਅੰਤਿਮ ਵੇਲੇ ਉਥੇ ਪਹੁੰਚੇ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਬੁੱਢਾ ਸਾਹਿਬ ਬਾਰੇ ਮਹਿਮਾ ਦੱਸੀ ਹੈ । ਇਸ ਲਈ ਅਸੀਂ ਚਾਹੁੰਦੇ ਹਾਂ ਕਿ ਜਿਹੜੀ ਯੂਨੀਵਰਸਿਟੀ ਤੁਸੀਂ, ਹੁਣੇ ਸਿੰਗਲਾ ਸਾਹਿਬ ਚਲੇ ਗਏ ਹਨ। ਉਨ੍ਹਾਂ ਨੇ ਕਿਹਾ ਕਿ ਅਗਰਸੈਨ ਚੇਅਰ ਸਥਾਪਿਤ ਕੀਤੀ ਤੇ ਨਾਲ ਹੀ ਮਹਾਰਾਣਾ ਪ੍ਰਤਾਪ ਚੇਅਰ ਸਥਾਪਿਤ ਕੀਤੀ, 7 ਕਰੋੜ ਰੁਪਿਆ ਉਥੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ ਨੂੰ ਦਿੱਤਾ ਗਿਆ। ਮੈਂ ਸੀ.ਐਮ.ਸਾਹਿਬ ਨਾਲ ਵੀ ਗੱਲ ਕੀਤੀ ਸੀ ਔਰ ਮੈਂ ਮਾਨਯੋਗ ਐਫ.ਐਮ.ਸਾਹਿਬ ਨੂੰ ਫਿਰ ਬੇਨਤੀ ਕਰਦਾ ਹਾਂ ਕਿ ਇਥੇ ਵੀ ਜਿਹੜੀ ਚੇਅਰ ਹੈ ਉਹ ਸਥਾਪਿਤ ਕਰਨ ਲਈ ਇਸ ਯੂਨੀਵਰਸਿਟੀ ਨੂੰ ਹਰ ਸਾਲ ਦੋ ਕਰੋੜ ਰੁਪਿਆ ਦਿੱਤਾ ਜਾਵੇ ਤਾਂ ਕਿ ਬਾਬਾ ਬੁੱਢਾ ਸਾਹਿਬ ਦੀ ਸਿੱਖੀ ਵਾਸਤੇ ਜਿਹੜੀ ਇੰਨੀ ਵੱਡੀ ਦੇਣ ਹੈ, ਉਸ ਬਾਰੇ ਅੱਗੇ ਜਿਹੜੀ ਸਾਡੀ ਜੈਨਰੇਸ਼ਨ ਹੈ, ਉਸ ਨੂੰ ਪਤਾ ਲੱਗੇ ਕਿ ਬਾਬਾ ਬੁੱਢਾ ਸਾਹਿਬ ਨੇ ਸਿੱਖ ਕੌਮ ਲਈ ਅਤੇ ਇਸ ਪੰਜਾਬ ਲਈ ਕੀ-ਕੀ ਕੰਮ ਕੀਤੇ।

ਮਾਨਯੋਗ ਸਰਦਾਰ ਸੁਖਬੀਰ ਸਿੰਘ, ਐਮ.ਐਲ.ਏ. ਸਾਹਿਬ ਨੇ ਕਿਹਾ ਹੈ ਕਿ ਇਕ ਵੀ ਕਾਲਜ ਪਿਛਲੇ ਸਾਲ ਵਿੱਚ ਨਹੀਂ ਖੋਲ੍ਹਿਆ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਲਾਨੌਰ ਵਿੱਚ ਕਾਲਜ ਮਨਜ਼ੂਰ ਹੋ ਕੇ 2 ਅਪ੍ਰੈਲ ਨੂੰ ਉਸ ਦਾ ਟੈਂਡਰ ਖੁੱਲ੍ਹ ਰਿਹਾ ਹੈ ਅਤੇ 11 ਕਰੋੜ ਰੁਪਿਆ ਉਥੇ ਚਲਾ ਗਿਆ ਹੈ। ਉਸ ਦਾ ਟੈਂਡਰ ਲੱਗ ਗਿਆ ਹੈ ਅਤੇ ਅਸੀਂ ਉਹ ਕਾਲਜ ਸਟਾਰਟ ਕਰਨ ਲੱਗੇ ਹਾਂ। ਪਹਿਲਾਂ ਤਾਂ ਮੈਂ ਇੱਥੇ ਇਨ੍ਹਾਂ ਨੂੰ ਝੂਠ ਕਹਿ ਦਿੰਦਾ ਹਾਂ। ਦੂਸਰਾ, ਮੈਂ ਕਹਿਣਾ ਚਾਹੁੰਦਾ ਹਾਂ, ਮੈਂ ਐਫ.ਐਮ. ਸਾਹਿਬ ਨੂੰ ਮਨਪ੍ਰੀਤ ਸਿੰਘ ਆਜ਼ਾਦ ਕਹਾਂਗਾ, ਆਜ਼ਾਦ ਸਾਹਿਬ ਨੂੰ ਮੈਂ ਬੇਨਤੀ ਕੀਤੀ...ਮੇਰੀ ਗੱਲ ਇੱਕ ਮਿੰਟ ਸੁਣ ਲਓ। ਆਜ਼ਾਦ ਫਰੀਡਮ ਫਾਈਟਰ ਵੀ ਹੋਏ ਹਨ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਬੈਠੇ ਬੈਠੇ)** : ਇੱਥੇ ਕਿਹੜੀ ਆਜ਼ਾਦੀ ਦੀ ਲੜਾਈ ਲੜੀ ਜਾ ਰਹੀ ਹੈ?

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਅਜ਼ਾਦੀ ਦੀ ਲੜਾਈ ਲੜ ਕੇ ਇੱਥੇ ਕਾਂਗਰਸ ਵਿੱਚ ਆਏ ਹਨ। ਮੈਂ ਤਾਂ ਆਜ਼ਾਦ ਕਿਹਾ ਹੈ। ਇਨ੍ਹਾਂ ਨੇ ਜੁਅੱਰਤ ਕੀਤੀ ਅਤੇ ਸਾਡੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਖੜ੍ਹੇ ਹਨ। ਰਾਵੀ ਦਰਿਆ ਪਾਕਿਸਤਾਨ ਵਿਚੋਂ ਸਿੱਧਾ hit ਕਰਦਾ ਹੈ। ਸਾਡੇ ਫਾਈਨਾਂਸ ਸੈਕਟਰੀ ਵੀ ਬੈਠੇ ਹਨ ਅਤੇ ਇਰੀਗੇਸ਼ਨ ਸੈਕਟਰੀ ਵੀ ਬੈਠੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕੀਤੀ, ਪਿਛਲੇ ਤਿੰਨ ਸਾਲ ਤੋਂ ਉਥੇ ਬੀ.ਐਸ.ਐਫ. ਵਾਲੇ ਗੌਰਮਿੰਟ ਆਫ ਇੰਡੀਆ ਅਤੇ ਪੰਜਾਬ ਸਰਕਾਰ ਨੂੰ ਚਿੱਠੀਆਂ ਲਿਖਦੇ ਰਹੇ ਕਿ ਇਹ ਦਰਿਆ hit ਕਰ ਰਿਹਾ ਹੈ ਅਤੇ ਹਿੰਦੁਸਤਾਨ ਦੀ ਟੈਰੇਟਰੀ ਨੂੰ ਚੰਡੂ ਵਡਾਲਾ ਪਿੰਡ ਦੇ ਕੋਲ ਇਫੈਕਟ ਕਰ ਰਿਹਾ ਹੈ। ਉਸ ਤੋਂ ਸਿਰਫ 100 ਗਜ਼ ਦੂਰ ਫੈਂਸਿੰਗ /ਕੰਡੇਦਾਰ ਤਾਰ ਲੱਗੀ ਹੋਈ ਹੈ। ਜੇਕਰ ਦਰਿਆ ਉਥੇ ਤੱਕ ਆ ਜਾਂਦਾ? ਮੈਂ ਇਨ੍ਹਾਂ ਦਾ ਆਪਣੇ ਪੂਰੇ ਬਾਰਡਰ ਏਰੀਏ ਵਲੋਂ ਅਤੇ ਖਾਸ ਕਰਕੇ ਮੈਂ ਕਹਾਂਗਾ ਕਿ ਹਿੰਦੁਸਤਾਨ ਵਲੋਂ ਧੰਨਵਾਦ ਕਰਦਾ ਹਾਂ। ਇਨ੍ਹਾਂ ਨੇ ਉਥੇ ਚਾਰ ਕਰੋੜ ਰੁਪਿਆ ਦਿੱਤਾ ਹੈ ਜਿਸ ਨਾਲ ਉਥੇ ਕੰਮ ਸਟਾਰਟ ਹੋ ਗਿਆ ਹੈ, ਕੰਮ ਅਲਾਟ ਹੋ ਗਿਆ ਹੈ, ਉਥੇ ਪੱਥਰ ਆਉਣਾ ਸ਼ੁਰੂ ਹੋ ਗਿਆ ਹੈ।

ਹਾਲੇ ਮੈਂ ਇੱਕ ਇਲਾਕੇ ਦੀ ਗੱਲ ਹੀ ਸੁਣਾ ਰਿਹਾ ਹਾਂ ਤੇ ਇਨ੍ਹਾਂ ਦਾ ਪੀ.ਟੀ.ਸੀ. ਝੂਠ ਬੋਲੀ ਜਾਂਦਾ ਹੈ। ਸਾਡੇ ਕੋਲ ਪੀ.ਟੀ.ਸੀ. ਨਹੀਂ ਹੈ ਵਰਨਾ ਅਸੀਂ ਇਨ੍ਹਾਂ ਦੀ ਪੋਲ ਇੱਕ ਦਿਨ ਵਿੱਚ ਖੋਲ੍ਹ ਦੇਈਏ। ਸਾਡੀ ਇਸੇ ਹੀ ਸਰਕਾਰ ਨੇ ਡੇਰਾ ਬਾਬਾ ਨਾਨਕ ਵਿੱਚ ਦੋ ਕਰੋੜ ਰੁਪਿਆ ਐਮਰਜੈਂਸੀ ਲਈ ਸਾਨੂੰ ਦਿੱਤਾ ਹੈ। ਬੀ.ਐਸ.ਐਫ., ਆਰਮੀ ਅਤੇ ਉਥੋਂ ਦੇ ਬਾਰਡਰ ਦੇ ਲੋਕਾਂ ਨੂੰ ਜਾਂ ਤਾਂ ਅੰਮ੍ਰਿਤਸਰ ਜਾਣਾ ਪੈਂਦਾ ਸੀ ਅਤੇ ਜਾਂ ਗੁਰਦਾਸਪੁਰ ਜਾਣਾ ਪੈਂਦਾ ਸੀ। ਹੁਣ ਉਨ੍ਹਾਂ ਦਾ ਉਥੇ ਹੀ ਇਲਾਜ ਹੋ ਸਕਦਾ ਹੈ । ਸਭ ਤੋਂ ਵੱਡੀ ਗੱਲ ਸ਼ਹੀਦ ਲਛਮਣ ਸਿੰਘ ਧਾਰੋਵਾਲੀ, ਜਿਸ ਨੇ ਨਨਕਾਣਾ ਸਾਹਿਬ ਨੂੰ ਅਜ਼ਾਦ ਕਰਵਾਇਆ ਸੀ, ਪਹਿਲੇ ਹੀ ਸਾਲ ਕੈਪਟਨ ਅਮਰਿੰਦਰ ਸਿੰਘ ਨੇ ਉਸ ਦੇ ਪਿੰਡ ਨੂੰ 55 ਲੱਖ ਰੁਪਿਆ ਦੇ ਕੇ ਨਿਵਾਜਿਆ ਹੈ ਅਤੇ ਉਸ ਸ਼ਹੀਦ ਨੂੰ ਸ਼ਰਧਾਂਜਲੀ ਦਿੱਤੀ ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਨ੍ਹਾਂ ਦੇ 10 ਸਾਲਾਂ ਦਾ ਢੀਂਡਸਾ ਸਾਹਿਬ ਕਦੇ ਹਿਸਾਬ ਲਗਾ ਕੇ ਦੇਖਿਓ। ਤੁਹਾਡੇ ਪਿਤਾ ਜੀ ਅਤੇ ਮੇਰੇ ਫਾਦਰ ਇਕੱਠੇ ਹੀ ਐਮ.ਐਲ.ਏ. ਰਹੇ ਹਨ। ਮੈਂ ਉਨ੍ਹਾਂ ਦੀ ਬਹੁਤ ਇੱਜ਼ਤ ਕਰਦਾ ਹਾਂ ਅਤੇ ਤੁਹਾਡੀ ਵੀ ਕਰਦਾ ਹਾਂ। ਕਦੀ ਜਾ ਕੇ ਆਪਣਾ ਹਿਸਾਬ ਦੇਖਿਓ ਕਿ ਧਾਰੋਵਾਲੀ ਨੂੰ ਸ਼ਹੀਦ ਲਛਮਣ ਸਿੰਘ ਦੇ ਨਾਂ ਤੇ ਕਦੇ ਇਕ ਰੁਪਿਆ ਵੀ ਦਿੱਤਾ ਹੈ? ਤੁਸੀਂ ਜਿਹੜਾ ਕਹਿ ਰਹੇ ਹੋ ਕਿ ਨੰਗ ਸਰਕਾਰ, ਨਹੀਂ ਅਜਿਹਾ ਨਹੀਂ ਹੈ। ਇਹ ਸਰਕਾਰ ਰੱਜੀ-ਪੁੱਜੀ ਹੈ...ਹੁਣ ਬੈਠ ਕੇ ਸੁਣੀ ਜਾਓ। ਤੁਹਾਡੇ ਵੇਲੇ ਮੈਂ ਨਹੀਂ ਬੋਲਿਆ।

**ਮਾਨਯੋਗ ਡਿਪਟੀ ਸਪੀਕਰ** : ਰੰਧਾਵਾ ਜੀ, ਇੱਧਰਲੇ ਪਾਸੇ ਨੂੰ ਮੇਰੇ ਰਾਹੀਂ ਗੱਲ ਕਰੋ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਦੂਸਰੀ ਜਿਹੜੀ ਗੱਲ ਇਹ ਕਰਦੇ ਹਨ, ਸ੍ਰੀ ਦਰਬਾਰ ਸਾਹਿਬ ਕੋਲ ਸਬ- ਸਟੇਸ਼ਨ ਲੱਗ ਰਿਹਾ ਹੈ। ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਜਿੱਥੇ ਪਬਲਿਕ ਯੂਟੀਲਿਟੀ ਲਈ ਸਬ ਸਟੇਸ਼ਨ ਲਗਾਇਆ ਜਾਂਦਾ ਹੈ, ਉਥੇ ਪੈਸੇ ਨਹੀਂ ਲਏ ਜਾਂਦੇ। 10-15 ਜਾਂ 20 ਪਿੰਡਾਂ ਦਾ ਕਲੱਸਟਰ ਬਣਦਾ ਹੈ ਅਤੇ ਉਥੇ ਸਰਕਾਰ ਫਰੀ ਵਿੱਚ ਸਬ ਸਟੇਸ਼ਨ ਲਗਾਉਂਦੀ ਹੈ।

**ਮਾਨਯੋਗ ਡਿਪਟੀ ਸਪੀਕਰ** : ਰੰਧਾਵਾ ਜੀ, ਪਲੀਜ਼ ਇੱਧਰ ਨੂੰ ਗੱਲ ਕਰੋ। ਸਿੱਧਾ ਆਪਸ ਵਿੱਚ ਗੱਲ ਨਾ ਕਰੋ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਠੀਕ ਹੈ ਜੀ ਪਰ ਕਈ ਵਾਰ ਭੂਮਿਕਾ ਬੰਨ੍ਹਣੀ ਹੁੰਦੀ ਹੈ।

**ਮਾਨਯੋਗ ਡਿਪਟੀ ਸਪੀਕਰ** : ਨਹੀਂ ਜੀ, ਇਸ ਤਰ੍ਹਾਂ ਟਾਈਮ ਵੇਸਟ ਹੁੰਦਾ ਹੈ। ਉਤਨਾ ਹੀ ਜ਼ਿਆਦਾ ਟਾਈਮ ਵੇਸਟ ਹੁੰਦਾ ਹੈ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਠੀਕ ਹੈ ਜੀ। ਸ੍ਰੀ ਦਰਬਾਰ ਸਾਹਿਬ ਵਿੱਚ 66 ਕੇ.ਵੀ. ਦਾ ਸਬ-ਸਟੇਸ਼ਨ ਬਣਨਾ ਸੀ। 1 ਜੂਨ, 2016 ਨੂੰ ਇਨ੍ਹਾਂ ਦੀ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਸਰਕਾਰ ਵਿੱਚ ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ ਨੇ 5 ਕਰੋੜ ਰੁਪਿਆ ਜਮ੍ਹਾਂ ਕਰਵਾਇਆ ਅਤੇ ਫੇਰ 19 ਫਰਵਰੀ, 2016 ਨੂੰ 8 ਕਰੋੜ ਰੁਪਿਆ ਜਮ੍ਹਾਂ ਕਰਵਾਇਆ। ਇਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਨੂੰ ਇਹ ਨਹੀਂ ਸਮਝਿਆ ਕਿ ਇਹ ਉਹ ਧਾਰਮਿਕ ਸਥਾਨ ਹੈ ਜਿਥੇ ਹਰ ਕੌਮ ਦਾ ਬੰਦਾ ਮੱਥਾ ਟੇਕਣ ਲਈ ਆਉਂਦਾ ਹੈ। ਉਸ ਦਾ ਵੀ ਇਨ੍ਹਾਂ ਨੇ ਪੈਸਾ ਲਿਆ। ਇਨ੍ਹਾਂ ਦੀ ਧਾਰਮਿਕ ਪੰਥਕ ਸੋਚ ਕਿਵੇਂ ਹੋ ਸਕਦੀ ਹੈ? ਚੰਨੀ ਜੀ ਨੇ ਠੀਕ ਹੀ ਕਿਹਾ ਹੈ, ਜਿਸ ਪਾਰਟੀ ਦਾ ਪ੍ਰਧਾਨ, ਸਾਡੇ ਗੁਰੂਆਂ ਨੇ ਕਿਹਾ ਸੀ ਕਿ ਜਿਹੜੀ ਰਾਜਨੀਤੀ ਹੈ ਇਹ ਧਰਮ ਦੇ ਥੱਲੇ ਹੋਣੀ ਚਾਹੀਦੀ ਹੈ ਪਰ ਇਨ੍ਹਾਂ ਮੇਰੇ ਵੀਰਾਂ ਨੇ ਧਰਮ ਨੂੰ ਰਾਜਨੀਤੀ ਦੇ ਥੱਲੇ ਲੈ ਆਂਦਾ, ਇਸ ਕਰਕੇ ਪੈਸੇ ਜਮ੍ਹਾਂ ਹੁੰਦੇ ਹਨ। (ਵਿਘਨ) ਸੁਣੀ ਜਾਵੋ। (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਐਨ.ਕੇ. ਸ਼ਰਮਾ ਵਲੋਂ ਵਿਘਨ) ਸ਼ਰਮਾ ਜੀ, ਸੁਣੀ ਜਾਵੋ। ਇਸ ਤਰ੍ਹਾਂ ਨਾ ਕਰੀ ਜਾਵੋ।

**ਮਾਨਯੋਗ ਡਿਪਟੀ ਸਪੀਕਰ :** ਸ਼ਰਮਾ ਜੀ, ਸੁਣ ਲਵੋ। ਬੜਾ ਸੋਹਣਾ ਹਾਊਸ ਚੱਲ ਰਿਹਾ ਹੈ। ਇਸ ਨੂੰ ਚੱਲੀ ਜਾਣ ਦਿਉ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਸ਼ਰਮਾ ਜੀ, ਤੁਹਾਨੂੰ ਬਿਨਾਂ ਮਤਲਬ ਤੋਂ ਬੋਲਣ ਦੀ ਆਦਤ ਪੈ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਸਾਲ 2007 ਦਾ ਚੋਣ ਮੈਨੀਫੈਸਟੋ ਹੈ ਜੀ। ਮੈਂ ਇਸ ਦੀ ਕਾਪੀ ਇਨ੍ਹਾਂ ਨੂੰ ਹੁਣੇ ਹੀ ਭੇਜ ਦੇਣੀ ਹੈ। ਇਸ ਵਿਚ ਇਨ੍ਹਾਂ ਨੇ ਕਿਹਾ ਹੈ, ਮੇਰੇ ਕੋਲ ਸਾਲ 2006 ਦੀ ਅਜੀਤ ਅਖਬਾਰ ਦੀ ਇਕ ਕਟਿੰਗ ਹੈ, ਇਨ੍ਹਾਂ ਨੇ ਕਿਹਾ ਹੈ, "ਸਾਡੀ ਸਰਕਾਰ ਆਵੇਗੀ ਤਾਂ ਪਹਿਲਾ ਕੰਮ ਕਿਸਾਨਾਂ ਦਾ ਕਰਜ਼ਾ ਮੁਆਫ ਕਰਨਾ ਹੋਵੇਗਾ : ਪਰਕਾਸ਼ ਸਿੰਘ ਬਾਦਲ।" ਮੈਨੀਫੈਸਟੋ ਦਾ 33 ਨੰਬਰ ਪੇਜ ਹੈ, ਇਹ ਤਾਂ ਗਲਤ ਨਹੀਂ? ਤੁਸੀਂ ਇਸ ਵਿਚ ਕਿਹਾ ਸੀ ਕਿ ਵੰਨ ਟਾਈਮ ਸੈਟਲਮੈਂਟ ਸਕੀਮ ਲੈ ਕੇ ਆਵਾਂਗੇ।

(**ਇਕ ਅਵਾਜ਼ :** ਉਹ ਆਈ ਹੈ ਜੀ।)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਕਿਹੜੇ ਵੇਲੇ ਲਿਆਂਦੀ ਹੈ? ਚਲੋ, ਅੱਗੇ ਆ ਜਾਵੋ। ਸਾਲ 2012 ਵਿਚ ਇਨ੍ਹਾਂ ਨੇ ਕਿਹਾ ਹੈ, ਇਨ੍ਹਾਂ ਦੇ ਮੈਨੀਫੈਸਟੋ ਦਾ ਪੇਜ ਨੰਬਰ 28 ਹੈ। ਇਸ ਵਿਚ ਕਿਹਾ ਹੈ, " SAD-BJP Government will coordinate with other State Governments and political parties to introduce a new system of fixing MSP of farm products to get either link to the price index or fixed as per original Swaminathan formula of 50 percent profit over and above cost of production"

ਅੱਗੇ ਆ ਜਾਵੋ ਜੀ। ਸਾਲ 2014 ਦਾ ਵੀ ਸੁਣ ਲਵੋ। ਜਿਹੜੇ ਕਹਿੰਦੇ ਹਨ ਕਿ ਅਸੀਂ ਕਿਸਾਨੀ ਲਈ ਬਹੁਤ ਕੁਝ ਕੀਤਾ ਹੈ ਪਰ ਤੁਸੀਂ ਕਰਜ਼ਾ ਮੁਆਫ ਨਹੀਂ ਕਰ ਰਹੇ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸ਼ੁਰੂਆਤ ਤਾਂ ਕੀਤੀ ਹੈ, ਅਜੇ ਅਸੀਂ ਸ਼ੁਰੂਆਤ ਕੀਤੀ ਹੈ, ਤੁਸੀਂ ਜਿਸ ਕਿਸਾਨੀ ਨੂੰ ਮਾਰ ਗਏ ਹੋ (ਵਿਘਨ) ਸੁਣ ਲਵੋ। ਸਾਲ 2014 ਵਿਚ ਇਹ ਬਾਦਲ ਸਾਹਿਬ ਦੀ

[ਸਰਦਾਰ ਸੁਖਜਿੰਦਰ ਸਿੰਘ ਰੰਧਾਵਾ]
ਫੋਟੋ ਹੈ ਅਤੇ ਪ੍ਰਧਾਨ ਮੰਤਰੀ ਮੋਦੀ ਸਾਹਿਬ ਉਨ੍ਹਾਂ ਦੇ ਮੋਢੇ ਤੇ ਹੱਥ ਰੱਖ ਕੇ ਖੜ੍ਹੇ ਹਨ ਅਤੇ ਬਾਦਲ ਸਾਹਿਬ ਬੈਠੇ ਹਨ। (ਫੋਟੋ ਦਿਖਾਉਂਦੇ ਹੋਏ।) ਮੋਦੀ ਸਾਹਿਬ ਉਨ੍ਹਾਂ ਨੂੰ ਆਸ਼ੀਰਵਾਦ ਦੇ ਰਹੇ ਹਨ। ਇਹ ਟ੍ਰਿਬਿਊਨ ਅਖਬਾਰ ਵਿਚ ਇਸ਼ਤਿਹਾਰ ਲੱਗਿਆ ਹੋਇਆ ਹੈ, ਇਸ ਤੇ ਲਿਖਿਆ ਹੋਇਆ ਹੈ, Vote for BJP. ਇਹ 28 ਅਪ੍ਰੈਲ, 2014 ਦੀ ਨਿਊਜ਼ ਹੈ ਜੀ। ਉਸ ਦੇ ਵਿਚ ਲਿਖਿਆ ਹੈ, "Farmers shall get minimum support price as per Swaminathan Committee." ਇਹ ਕਮੇਟੀ ਕਿੱਥੇ ਗਈ? ਮੋਦੀ ਸਰਕਾਰ ਨੇ ਸੁਪਰੀਮ ਕੋਰਟ ਵਿੱਚ ਐਫੀਡੈਵਿਟ ਦੇ ਦਿੱਤਾ ਕਿ ਅਸੀਂ ਸਵਾਮੀਨਾਥਨ ਰਿਪੋਰਟ ਨੂੰ ਮੰਨਦੇ ਹੀ ਨਹੀਂ, ਇਸ ਨੂੰ ਅਸੀਂ ਇੰਪਲੀਮੈਂਟ ਕਰ ਹੀ ਨਹੀਂ ਸਕਦੇ। ਕੀ ਇਹ ਹੁਣ ਉਠ ਕੇ ਮੁਆਫੀ ਮੰਗਣਗੇ? (ਵਿਘਨ)

(**ਇਕ ਅਵਾਜ਼:** ਉਸ ਦਾ ਐਲਾਨ ਕਰ ਦਿੱਤਾ ਹੈ ।)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਅੱਛਾ, ਕਰ ਦਿੱਤਾ ਐਲਾਨ? ਫਿਰ ਤੁਹਾਡਾ ਬਹੁਤ ਧੰਨਵਾਦ ਕਰਾਂਗੇ। ਅੱਗੇ ਜੀ, ਸ਼੍ਰੀ ਅਰੁਣ ਜੇਤਲੀ ਜੀ ਨੇ ਜੋ ਕੁਝ ਕੀਤਾ ਹੈ, ਮੈਂ ਇਨ੍ਹਾਂ ਦਾ ਸਾਰਾ ਰਿਕਾਰਡ ਲੈ ਕੇ ਆਇਆ ਹਾਂ। ਇਹ ਜਿਹੜਾ ਰੌਲ਼ਾ ਪਾ ਰਹੇ ਹਨ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ (ਬੈਠੇ-ਬੈਠੇ):** ਉਨ੍ਹਾਂ ਨੇ ਜੀ.ਐਸ.ਟੀ. ਮੁਆਫ ਨਹੀਂ ਕੀਤਾ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਉਹ ਤਾਂ ਇਸ ਕਰਕੇ ਨਹੀਂ ਕੀਤਾ ਕਿ ਅੰਮ੍ਰਿਤਸਰੀਆਂ ਨੇ ਉਨ੍ਹਾਂ ਨੂੰ ਬੜੀ ਬੁਰੀ ਤਰ੍ਹਾਂ ਹਰਾ ਕੇ ਭੇਜਿਆ ਹੈ, ਉਹ ਅੰਮ੍ਰਿਤਸਰ ਨਾਲ ** ** ਕੱਢ ਰਿਹਾ ਹੈ। ਇਹ ਜਿਹੜੀ ਗੱਲ ਕਰ ਰਹੇ ਹਨ ਕਿ ਕਿਸਾਨੀ ਮਰ ਗਈ। ਵਾਕਿਆ ਹੀ ਇਹ ** ** ਬੈਠੇ ਹਨ। ਜਿਹੜਾ ਝੋਨਾ ਹੈ, ਇਹ ਤਕਰੀਬਨ ਇਕ ਲੱਖ ਟਨ ਤੋਂ ਉਪਰ ਹੁੰਦਾ ਹੈ। ਇਹ 133 ਲੱਖ ਟਨ ਦੇ ਕਰੀਬ ਹੁੰਦਾ ਹੈ। ਉਸ ਦੇ ਵਿਚ ਜਿਹੜੀ ਬਾਸਮਤੀ 1509 ਅਤੇ 1121 ਹੈ, ਜੇ ਉਸ ਦੀ ਹਰ ਸਾਲ ਐਵਰੇਜ ਕੱਢ ਲਈਏ ਤਾਂ ਉਹ 11 ਲੱਖ ਟਨ ਹੁੰਦੀ ਹੈ। ਪਿਛਲੇ ਸਾਲ ਬਾਸਮਤੀ 1509 ਕਿਸਮ 3500 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਸਰਕਾਰ ਨੇ ਚੁੱਕੀ ਹੈ, ਜੇ ਆਪਾਂ ਪਿਛਲੇ 10 ਸਾਲਾਂ ਦੀ ਗੱਲ ਲੈ ਲਈਏ, ਉਹ 1500 ਤੋਂ ਕਦੇ .........

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। ਡਿਪਟੀ ਸਪੀਕਰ ਸਾਹਿਬ, ਬਾਸਮਤੀ ਕਦੋਂ ਕਿਸੇ ਸਰਕਾਰ ਨੇ ਚੁੱਕੀ ਹੈ? ਇਨ੍ਹਾਂ ਦੇ ਕੋਈ ਮਾਨਯੋਗ ਮੰਤਰੀ ਸਾਹਿਬ ਦੱਸ ਦੇਣ ਕਿ ਜੇ ਕਦੇ ਸਰਕਾਰ ਨੇ ਬਾਸਮਤੀ ਚੁੱਕੀ ਹੋਵੇ? ਇਹ ਜਿਹੜੀ ਬਾਸਮਤੀ ਹੈ, ਇਸ ਨੂੰ ਤਾਂ ਪ੍ਰਾਈਵੇਟ ਟਰੇਡਰ ਖਰੀਦਦਾ ਹੈ। ਜਿਸ ਰੇਟ ਤੇ ਉਹ ਖਰੀਦਦਾ ਹੈ, ਇਹ ਉਸ ਦੀ ਮਰਜ਼ੀ ਹੁੰਦੀ ਹੈ, ਸਰਕਾਰ ਦਾ ਇਸ ਵਿਚ ਕੋਈ ਲੈਣਾ-ਦੇਣਾ ਨਹੀਂ। ਇਹ ਐਵੇਂ ਫੋਕਾ ਕਰੈਡਿਟ ਲਈ ਜਾਂਦੇ ਹਨ ਕਿ ਅਸੀਂ ਸਰਕਾਰ ਵਲੋਂ ਖਰੀਦ ਲਈ। ਇਨ੍ਹਾਂ ਨੇ ਕਦੋਂ ਖਰੀਦੀ ਹੈ?

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ। ਚਲੋ, ਰੰਧਾਵਾ ਜੀ, ਤੁਸੀਂ ਬੋਲੋ।

---

** Expunged as ordered by the Chair.

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਵਾਕਿਆ ਹੀ ਪ੍ਰਾਈਵੇਟ ਮਿਲਰਜ਼ ਨੇ ਚੁੱਕੀ ਹੈ। ਉਸ ਵੇਲੇ ਦੇ ** ** ਜੀ ਨੇ ਨਹੀਂ ਚੁੱਕੀ, ਜਿਸ ਕਾਰਨ ਕਿਸਾਨੀ ਮਰੀ ਹੈ ਜੀ।

**ਮਾਨਯੋਗ ਡਿਪਟੀ ਸਪੀਕਰ:** ** ** ਦਾ ਨਾਂ ਕੱਟ ਦਿੱਤਾ ਜਾਵੇ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਜਿਨ੍ਹਾਂ ਨੇ ਜਵਾਬ ਦੇਣਾ ਹੈ, ਉਹ ਉਠ ਕੇ ਚਲੇ ਗਏ ਹਨ। ਢੀਂਡਸਾ ਸਾਹਿਬ ਨੂੰ ਵੈਸੇ ਹੀ ਇਥੇ ਬਿਠਾ ਗਏ ਹਨ ਅਤੇ ਇਹ ** ** ਬਣ ਗਏ ਹਨ ਕਿ ਬੈਠੇ ਰਹੋ ਅਤੇ ** ** ਬਣੋ। 2000 ਰੁਪਿਆ ਪ੍ਰਤੀ ਕੁਇੰਟਲ .....

**ਮਾਨਯੋਗ ਡਿਪਟੀ ਸਪੀਕਰ:** ** ** ਲਫਜ਼ ਕੱਟ ਦਿੱਤਾ ਜਾਵੇ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ** ** ਤਾਂ ਬੜਾ ਵਧੀਆ ਲਫਜ਼ ਹੈ ਜੀ। ਇਸ ਨੂੰ ਸਗੋਂ ਰੱਖਣਾ ਚਾਹੀਦਾ ਹੈ। ਮੈਂ ਕਿਹਾ ਜੀ ਕਿ ** ** ਲਿਖਿਆ ਹੁੰਦਾ ਸੀ।(ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਤੁਸੀਂ ਤਾਂ ਪੁਰਾਣੇ ਫਰੀਡਮ ਫਾਈਟਰਾਂ ਨੂੰ ਜਾਣਦੇ ਹੀ ਨਹੀਂ, ਤੁਸੀਂ ਕਦੇ ਕਿਤਾਬ ਨਹੀਂ ਪੜ੍ਹੀ ਹੋਣੀ, ਉਸ ਵਿੱਚ ** ** ਲਿਖਿਆ ਹੁੰਦਾ ਹੈ। ਜਿਹੜੇ ਵਧੀਆ ਕੰਮ ਕਰਦੇ ਸੀ ਉਨ੍ਹਾਂ ਨੂੰ ਜ਼ਿੰਦਾ ** ** ਦਾ ਖਿਤਾਬ ਦਿੱਤਾ ਜਾਂਦਾ ਸੀ। ਤੁਹਾਨੂੰ ਤਾਂ ਪਤਾ ਹੋਵੇ ਜੇਕਰ ਤੁਸੀਂ ਅਜ਼ਾਦੀ ਦੀਆਂ ਲੜਾਈਆਂ ਲੜੀਆਂ ਹੋਣ। ਚਲੋ ਛੱਡੋ, ਡਿਪਟੀ ਸਪੀਕਰ ਸਾਹਿਬ, ਜੇਕਰ ਆਪਾਂ ਬਾਸਮਤੀ ਦਾ 2000/- ਰੁਪਿਆ ਪ੍ਰਤੀ ਕੁਇੰਟਲ ਰੇਟ ਲਗਾ ਲਈਏ, ਮੈਂ ਜ਼ਿਆਦਾ ਨਹੀਂ ਕਹਿੰਦਾ ਜੇ 20 ਕੁਇੰਟਲ ਬਾਸਮਤੀ ਇਕ ਕਿੱਲੇ ਦੀ ਲਗਾ ਲਈਏ ਤਾਂ ਇਹ 40 ਹਜ਼ਾਰ ਰੁਪਿਆ ਇੱਕ ਕਿੱਲੇ ਦਾ ਬਣਦਾ ਹੈ, ਜਿਹੜਾ ਇਹ ਸਾਹਮਣੇ ਬੈਠੇ ਵੀਰ ਜੱਟਾਂ ਦਾ ਖਾਂਦੇ ਰਹੇ ਹਨ। 11 ਲੱਖ ਟਨ ਦਾ ਮਤਲਬ ਹੈ ਕਿ ਇਕ ਸਾਲ ਵਿਚ 2200 ਕਰੋੜ ਰੁਪਿਆ ਇਨ੍ਹਾਂ ਨੇ (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਇਧਰ ਉਧਰ ਕਰਕੇ ਕਿਸਾਨਾਂ ਦਾ ਖਾ ਲਿਆ। ਜੇਕਰ ਇਹ ਪਿਛਲੇ ਦਸ ਸਾਲਾਂ ਦਾ ਲਗਾ ਲਈਏ ਤਾਂ ਇਹ 22000 ਕਰੋੜ ਰੁਪਿਆ ਕਿਸਾਨਾਂ ਦਾ ਖਾ ਗਏ। ਫਿਰ ਕਿਸਾਨੀ ਉਠਣੀ ਕਿਥੋਂ ਸੀ? ਝੋਨੇ ਦਾ ਦੇਖ ਲਓ, ਅਸੀਂ ਵੀ ਧਰਨੇ ਲਗਾਉਂਦੇ ਰਹੇ ਹਾਂ। ਇਨ੍ਹਾਂ ਦੇ ਵੇਲੇ ਝੋਨਾ ਵੀ ਕਿਸੇ ਨੇ 800-900 ਰੁਪਏ ਪ੍ਰਤੀ ਕੁਇੰਟਲ ਤੋਂ ਵੱਧ ਨਹੀਂ ਸੀ ਚੁੱਕਿਆ। ਝੋਨੇ ਦਾ ਪਿਛਲੇ 10 ਸਾਲਾਂ ਵਿਚ 80 ਲੱਖ ਟਨ ਦਾ 1200 ਕਰੋੜ ਰੁਪਿਆ ਬਣਦਾ ਹੈ। ਜਿਹੜੇ ਹਿਸਾਬ ਨਾਲ ਤੁਸੀਂ ਕਣਕ ਚੁੱਕਦੇ ਰਹੇ ਹੋ, ਉਹ ਵੀ ਅਸੀਂ ਵੇਖੀ ਹੈ। ਮੈਂ ਸਾਰਾ ਟੋਟਲ ਕਰਕੇ ਦੱਸ ਦਿੰਦਾ ਹਾਂ ਕਿ ਇਨ੍ਹਾਂ ਨੇ 44000 ਕਰੋੜ ਰੁਪਿਆ ਕਿਸਾਨੀ ਦਾ ਖਾ ਲਿਆ। ਅੱਜ ਕਿਸਾਨਾਂ ਤੇ ਕੁੱਲ 90,000 ਕਰੋੜ ਰੁਪਏ ਦਾ ਕਰਜ਼ਾ ਹੈ । ਜਿਹੜੇ ਇਹ ਆਪਣੇ ਗਲਾਂ ਵਿਚ ਸਲੋਗਨ ਪਾਈ ਫਿਰਦੇ ਸੀ, ਇਹ ਕਰਜ਼ੇ ਦਾ ਫੰਦਾ ਇਨ੍ਹਾਂ ਨੇ ਹੀ ਕਿਸਾਨਾਂ ਦੇ ਗਲਾਂ ਵਿਚ ਪਾਇਆ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਵੱਡਾ ਲੈਕਚਰ ਦਿੱਤਾ ਕਿ ਜਿਹੜੀ ਕਣਕ ਝੋਨੇ ਦੀ ਕੀਮਤ ਹੈ, ਉਸ ਤੇ ਕਿਸਾਨਾਂ ਨੂੰ ਡੇਢ ਗੁਣਾ ਵੱਧ ਭਾਅ ਦਿੱਤਾ ਜਾਵੇਗਾ। ਇੰਡੀਅਨ ਐਕਸਪ੍ਰੈਸ ਅਖਬਾਰ ਨੇ ਬੜਾ ਕਲੀਅਰ ਡਾਟਾ ਦਿੱਤਾ ਹੈ ਉਨ੍ਹਾਂ ਨੇ ਕਿਹਾ ਹੈ ਕਿ A 2 cost cover actual cost or expenses by the farmers both in cash and in kind on seed, fertilizer, pesticides, hired labour, fuel etc. A 2 + FL including A 2 +ਇਸ ਵਿਚ ਵੇਖਣ ਵਾਲੀ ਗੱਲ ਹੈ ਕਿ ਇਨ੍ਹਾਂ ਨੇ ਕਿਹਾ ਕਿ ਅਸੀਂ ਏ-2 ਤੇ ਦਿਆਂਗੇ। ਜੇਕਰ ਆਪਾਂ ਇਸ ਨੂੰ ਡੇਢ ਗੁਣਾ ਕਰੀਏ ਤਾਂ ਉਹ 1225 ਰੁਪਏ ਰੇਟ ਕਣਕ ਦਾ ਬਣਦਾ

** Expunged as ordered by the Chair.

[ਸਰਦਾਰ ਸੁਖਜਿੰਦਰ ਸਿੰਘ ਰੰਧਾਵਾ]
ਹੈ। ਪਹਿਲਾਂ ਹੀ ਕਣਕ ਦੀ 1735 ਰੁਪਏ ਐਮ.ਐਸ.ਪੀ. ਪ੍ਰਤੀ ਕੁਇੰਟਲ ਹੈ। ਜੇਕਰ 1735 ਵਿਚੋਂ 1225 ਨੂੰ ਘਟਾ ਦਈਏ ਤਾਂ ਕੇਵਲ 510 ਰੁਪਏ ਬਣਦਾ ਹੈ । ਸੋ, ਮੇਰਾ ਕਹਿਣ ਦਾ ਮਤਲਬ ਹੈ ਕਿ ਸਾਨੂੰ ਪਹਿਲੇ ਰੇਟ ਨਾਲੋਂ 510 ਰੁਪਏ ਘੱਟ ਮਿਲਣਗੇ। ਇਹ ਵੱਡੇ ਬਾਦਲ ਸਾਹਿਬ ਨੇ ਬਿਨਾ ਸੋਚੇ ਸਮਝੇ, Ex C.M. Parkash Singh Badal hails Union Budget as farmer friendly ਉਨ੍ਹਾਂ ਨੂੰ ਵਧਾਈ ਦਿੱਤੀ। ਇਹ ਡਰਦੇ ਹਨ ਕਿ ਕਿਤੇ ਉਤੋਂ ਛੁੱਟੀ ਹੀ ਨਾ ਹੋ ਜਾਵੇ। ਜੇਕਰ ਆਪਾਂ ਝੋਨੇ ਦਾ ਦੇਖੀਏ ਤਾਂ ਉਸ ਵਿਚ 125 ਰੁਪਏ ਝੋਨੇ ਦਾ ਭਾਅ ਵਧੇਗਾ। ਸੋ, ਇਹ ਕਿਸਾਨਾਂ ਦੇ ਬਰਖਿਲਾਫ ਹਨ, ਇਹ ਕਿਸਾਨ ਮਾਰੂ ਪਾਰਟੀ ਹੈ। ਇਸ ਦੇ ਨਾਲ ਹੀ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਵਿੱਤ ਮੰਤਰੀ ਜੀ ਨੇ ਬਜਟ ਪੇਸ਼ ਕੀਤਾ ਹੈ, ਮੈਂ ਇਸ ਲਈ ਵਿੱਤ ਮੰਤਰੀ ਅਤੇ ਮੁੱਖ ਮੰਤਰੀ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਜਿਹੜਾ ਪੰਜਾਬ ਮੇਰੇ ਸਾਹਮਣੇ ਬੈਠੇ ਵੀਰਾਂ ਨੇ ਡੋਬ ਦਿੱਤਾ ਸੀ, ਅਸੀਂ ਉਸ ਪੰਜਾਬ ਨੂੰ ਆਕਸੀਜ਼ਨ ਦੇ ਕੇ ਬਚਾਇਆ ਹੈ । ਅਖੀਰ ਵਿਚ ਮੈਂ ਕੁਝ ਲਾਈਨਾਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ:

ਹੱਡ ਪੀਹ ਕੇ ਪਾਲਦਾ ਜਹਾਨ ਜਿਹੜਾ ਕੁੱਲ ਵੇ,
ਦੁੱਗਣਾ ਸੀ ਨਰਮਾ ਤੇ ਚੁਗੇ ਗਏ ਤੇਰੇ ਫੁੱਲ ਵੇ
ਖੁੱਸ ਗਏ ਨੇ ਖੇਤ ਜੱਟਾ ਟੁੱਟ ਗਏ ਨੇ ਖੁਆਬ ਓਏ
ਅੱਖਾਂ ਮੂਹਰੇ ਮਰੀ ਜਾਂਦਾ ਕਾਸਤੋਂ ਪੰਜਾਬ ਓਏ
ਬਚੀ ਜਿਹੜੀ ਪੈਲੀ ਜਰਵਾਣੇ ਨੱਪ ਲੈਣਗੇ
ਤੇ ਨਵੇਂ ਮੁੰਡੇ ਬਾਬਾ ਖੰਡਾ ਕਿਥੋਂ ਚੁੱਕ ਲੈਣਗੇ।

ਕਿਉਂਕਿ ਉਨ੍ਹਾਂ ਨੂੰ ਨਸ਼ੇ ਨਾਲ ਇਨ੍ਹਾਂ ਨੇ ਪਹਿਲਾਂ ਹੀ ਮਾਰ ਦਿੱਤਾ ਹੈ। ਕਿਸਾਨੀ ਵੀ ਮਾਰ ਦਿੱਤੀ ਹੈ। ਇਸ ਕਰਕੇ ਮੈਂ ਸਰਦਾਰ ਮਨਪ੍ਰੀਤ ਸਿੰਘ ਜੀ ਨੂੰ ਬਜਟ ਦੀ ਵਧਾਈ ਦਿੰਦਾ ਹਾਂ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਜਿਨ੍ਹਾਂ ਨੂੰ ਤੁਸੀਂ ਕਿਹਾ ਸੀ ਕਿ ਮੈਨੂੰ ਸੁਣ ਕੇ ਜਾਇਓ, ਉਨ੍ਹਾਂ ਨੂੰ ਅੱਜ ਬੈਠ ਕੇ ਇਹ ਗੱਲਾਂ ਸੁਣਨੀਆਂ ਚਾਹੀਦੀਆਂ ਸਨ।

**ਮਾਨਯੋਗ ਡਿਪਟੀ ਸਪੀਕਰ :** ਥੈਂਕ ਯੂ ਜੀ। ਸ਼੍ਰੀ ਅਰੁਣ ਨਾਰੰਗ ਜੀ। ਤੁਹਾਡਾ ਪੰਜ ਮਿੰਟ ਦਾ ਟਾਈਮ ਹੈ।

**ਸ਼੍ਰੀ ਅਰੁਣ ਨਾਰੰਗ:** ਡਿਪਟੀ ਸਪੀਕਰ ਸਾਹਿਬ, ਸੱਤ ਮਿੰਟ ਹਨ ਜੀ।

**ਮਾਨਯੋਗ ਡਿਪਟੀ ਸਪੀਕਰ :** ਸ਼੍ਰੀ ਸੋਮ ਪ੍ਰਕਾਸ਼ ਜੀ ਨੇ ਵੀ ਬੋਲਣਾ ਹੈ।

**ਸ਼੍ਰੀ ਅਰੁਣ ਨਾਰੰਗ (ਅਬੋਹਰ):** ਡਿਪਟੀ ਸਪੀਕਰ ਸਾਹਿਬ, ਮੈਂ ਹੀ ਬੋਲ ਲਵਾਂਗਾ ਜੀ। ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਬਜਟ ਦੇ ਵਿੱਚ ਜਿਹੜੇ ਪ੍ਰੋਵੀਜ਼ਨਜ ਸਰਕਾਰ ਨੇ ਕੀਤੀਆਂ ਹਨ, ਬਹੁਤ ਵੱਡੇ ਵੱਡੇ ਟਾਰਗੈਟ ਫਿਕਸ ਕੀਤੇ ਹਨ। ਲੇਕਿਨ ਦੇਖਣ ਵਿੱਚ ਆਇਆ ਹੈ ਕਿ ਮੇਰੇ ਤੋਂ ਪਹਿਲਾਂ ਸਾਡੇ ਸਾਥੀ ਦੱਸ ਕੇ ਗਏ ਹਨ ਕਿ ਟਾਰਗੈਟ ਵੱਡੇ ਵੱਡੇ ਹਨ ਲੇਕਿਨ ਅਚੀਵਮੈਂਟ 10%-15% ਤੱਕ ਵੀ ਨਹੀ ਹੋਈ ਹੈ।ਪੰਜਾਬ ਦੇ ਸਾਰੇ ਹਲਕਿਆਂ ਦੇ ਵਿੱਚ ਅਲੱਗ ਅਲੱਗ ਪ੍ਰੋਜੈਕਟ ਐਫ.ਐਮ. ਸਾਹਿਬ ਨੇ ਅਨਾਊਂਸ ਕੀਤੇ ਹਨ ਲੇਕਿਨ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਬੋਹਰ ਹਲਕੇ ਨੂੰ ਤਾਂ ਭੁੱਲ ਹੀ ਗਏ ਹਨ। ਅਬੋਹਰ ਨਾਲ ਤਾਂ ਮਤਰੇਆ

ਵਿਵਹਾਰ ਕੀਤਾ ਗਿਆ ਹੈ। ਪਿਛਲੇ ਬਜਟ ਵਿੱਚ ਅਸੀਂ ਅਬੋਹਰ ਵਾਲੇ ਬੜੇ ਖੁਸ਼ ਹੋਏ ਸੀ ਕਿ ਸੀ.ਐਮ. ਨੇ ਇੱਕ ਹਾਰਟੀਕਲਚਰ ਯੂਨੀਵਰਸਿਟੀ ਅਨਾਊਂਸ ਕੀਤੀ ਸੀ ਲੇਕਿਨ ਇੱਕ ਸਾਲ ਹੋ ਗਿਆ ਹੈ। ਇਸ ਬਜਟ ਦੇ ਵਿੱਚ ਜਾਂ ਸੀ.ਐਮ.ਸਾਹਿਬ ਦੇ ਭਾਸ਼ਣ ਦੇ ਵਿੱਚ ਇਸ ਦਾ ਕੋਈ ਜ਼ਿਕਰ ਹੀ ਨਹੀਂ ਆਇਆ ਹੈ। ਇਸੇ ਤਰ੍ਹਾਂ ਹੀ ਸਾਡੇ ਉਥੇ ਗੌਰਮਿੰਟ ਕਾਲਜ ਦੀ ਵੀ ਬੜੀ ਡਿਮਾਂਡ ਸੀ, ਗੌਰਮਿੰਟ ਕਾਲਜ ਲਈ ਵੀ ਨਾਂਹ ਹੋ ਗਈ। ਮੈਰੀਟੋਰੀਅਸ ਸਕੂਲ ਵਾਸਤੇ ਵੀ ਨਾਂਹ ਹੋ ਗਈ। ਅਬੋਹਰ ਦੇ ਵਿੱਚ ਕੋਈ ਵੱਡੀ ਇੰਡਸਟਰੀ ਦਾ ਵੀ ਜ਼ਿਕਰ ਨਹੀਂ ਹੈ। ਉਥੋਂ ਦੇ ਵੀ ਬੱਚੇ ਹਨ, ਉਥੇ ਵੀ ਬੇਰੁਜ਼ਗਾਰੀ ਹੈ, ਲੋਕਾਂ ਨੂੰ ਨੌਕਰੀ ਚਾਹੀਦੀ ਹੈ, ਕੰਮ ਚਾਹੀਦਾ ਹੈ। ਸਾਡੇ ਹੈਲਥ ਮਨਿਸਟਰ ਸਾਹਿਬ ਨੇ ਟਰੌਮਾ ਸੈਂਟਰਾਂ ਦਾ ਜ਼ਿਕਰ ਕੀਤਾ ਹੈ ਲੇਕਿਨ ਸਾਡੇ ਅਬੋਹਰ ਦੇ ਨੇੜੇ ਤੇੜੇ ਕੋਈ ਟਰੌਮਾ ਸੈਂਟਰ ਨਹੀਂ ਹੈ, ਨਾ ਹੀ ਕੋਈ ਆਈ.ਸੀ.ਯੂ. ਹੈ। ਜੇਕਰ ਅਬੋਹਰ ਵਿੱਚ ਕੋਈ ਐਕਸੀਡੈਂਟ ਹੋ ਜਾਂਦਾ ਹੈ ਜਾਂ ਕੋਈ ਐਮਰਜੈਂਸੀ ਕੇਸ ਆਉਂਦਾ ਹੈ ਤਾਂ ਜਦੋਂ ਤੱਕ ਉਹ ਫਰੀਦਕੋਟ ਜਾਂ ਲੁਧਿਆਣਾ ਪਹੁਚੰਦਾ ਹੈ, ਉਦੋਂ ਤੱਕ ਵਿਚਾਰਾ ਦਮ ਤੋੜ ਦਿੰਦਾ ਹੈ। ਕੋਈ ਜੱਚਾ ਬੱਚਾ ਹਸਪਤਾਲ ਦਾ ਜ਼ਿਕਰ ਨਹੀਂ ਹੈ, ਨਾ ਹੀ ਫੌਜ ਵਿੱਚ ਜਾਣ ਵਾਸਤੇ ਟਰੇਨਿੰਗ ਕਾਲਜ ਦਾ ਕੋਈ ਅਰੇਂਜਮੈਂਟ ਕੀਤਾ ਹੈ। ਮੇਰਾ ਮਤਲਬ ਹੈ ਕਿ ਕੋਈ ਵੀ ਪ੍ਰੋਜੈਕਟ ਸਰਕਾਰ ਨੇ ਅਬੋਹਰ ਨੂੰ ਦਿੱਤਾ ਨਹੀਂ ਹੈ। ਅਬੋਹਰ ਵੀ ਇੱਕ ਪੰਜਾਬ ਦਾ ਹਿੱਸਾ ਹੈ। ਲੇਕਿਨ ਡਿਵੈਲਪਮੈਂਟ ਦੀ ਕੋਈ ਚੀਜ਼ ਸਾਨੂੰ ਨਹੀਂ ਦਿੱਤੀ ਹੈ। ਇਸ ਬਜਟ ਦੇ ਵਿੱਚ ਇੱਕ ਚੀਜ਼ ਜ਼ਰੂਰ ਹੋਈ ਹੈ, ਘਰ ਘਰ ਨੌਕਰੀ ਦੇਣ ਦਾ ਜਿਹੜਾ ਵਾਅਦਾ ਕੀਤਾ ਸੀ, ਨੌਕਰੀ ਤਾਂ ਮਿਲੀ ਨਹੀਂ, ਲੇਕਿਨ ਅਬੋਹਰ ਦੇ ਵਿੱਚ ਘਰ ਘਰ ਸ਼ਰਾਬ ਜ਼ਰੂਰ ਵਿਕਣ ਲੱਗ ਗਈ ਹੈ। ਡਿਪਟੀ ਸਪੀਕਰ ਸਾਹਿਬ, ਪੂਰਾ ਇੱਕ ਸਾਲ ਹੋ ਗਿਆ ਹੈ, ਦੋ ਠੇਕੇਦਾਰ ਉਥੋਂ ਦੇ ਜਵਾਬ ਦੇ ਗਏ ਹਨ ਕਿਉਂਕਿ ਜਿਹੜੇ ਲੋਕਲ ਹਲਕਾ ਇੰਚਾਰਜ ਹਨ ਉਹ ਠੇਕੇਦਾਰਾਂ ਨੂੰ ਕੰਮ ਨਹੀਂ ਕਰਨ ਦਿੰਦੇ। ਘਰ ਘਰ ਕਾਂਗਰਸੀ ਵਰਕਰ ਦਾਰੂ ਵੇਚਣ ਲੱਗ ਗਏ। ਇਸ ਤਰ੍ਹਾਂ ਦੇ ਉਥੋਂ ਦੇ ਹਾਲਾਤ ਹਨ। ਪੁਲਿਸ ਮਜਬੂਰ ਹੈ ਤੇ ਦਾਰੂ ਘਰ ਘਰ ਵਿਕਦੀ ਹੈ।

**ਸਰਦਾਰ ਨਵਤੇਜ ਸਿੰਘ ਚੀਮਾ :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਦੱਸੋ।

**ਸਰਦਾਰ ਨਵਤੇਜ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ ਧੰਨਵਾਦ। ਮਾਨਯੋਗ ਮੈਂਬਰ ਸਾਹਿਬ ਨੇ ਅਬੋਹਰ ਹਲਕੇ ਦਾ ਬਹੁਤ ਵਾਰੀ ਨਾਂ ਲਿਆ ਹੈ। ਇਹ ਸਾਡੇ ਸਤਿਕਾਰਯੋਗ ਪੰਜਾਬ ਕਾਂਗਰਸ ਦੇ ਪ੍ਰਧਾਨ ਤੇ ਇਨਡਾਇਰੈਕਟਲੀ ਅਟੈਕ ਕਰਨ ਦੀ ਕੋਸ਼ਿਸ਼ ਕਰ ਰਹੇ ਹਨ।

**ਸ਼੍ਰੀ ਅਰੁਣ ਨਾਰੰਗ** : ਇਹ ਅਟੈਕ ਨਹੀਂ ਹੈ। (ਵਿਘਨ) (ਸ਼ੋਰ)

**ਸਰਦਾਰ ਨਵਤੇਜ ਸਿੰਘ ਚੀਮਾ** : ਮੈਂਬਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਲਿਆ ਹੈ। (ਸ਼ੋਰ) ਜਿਹੜੇ ਤੁਹਾਡੇ ਲਾਗੇ ਬੈਠੇ ਹਨ, ਇਨ੍ਹਾਂ ਨੂੰ ਪੁੱਛੋ ਕਿ 10 ਸਾਲ ਵਿੱਚ ਇਨ੍ਹਾਂ ਨੇ ਕੀ ਕੀਤਾ ਹੈ। ਉੱਥੇ ਗੰਦ ਪਿਆ ਰਿਹਾ, ਗੰਦਗੀ ਦੇ ਲਿਫਾਫੇ ਤੱਕ ਨਹੀਂ ਚੁੱਕੇ ਗਏ।

**ਸ਼੍ਰੀ ਅਰੁਣ ਨਾਰੰਗ** : ਮੇਰਾ ਟਾਈਮ ਨੋਟ ਕਰ ਲਿਆ ਜਾਵੇ ਜੀ। (ਸ਼ੋਰ) ਡਿਪਟੀ ਸਪੀਕਰ ਸਾਹਿਬ, ਉੱਥੇ ਪੁਲਿਸ ਮਜਬੂਰ ਹੈ। ਤਸਕਰ ਅਤੇ ਸਮਗਲਰ ਖੁੱਲ੍ਹੇਆਮ ਫਿਰਦੇ ਹਨ।

(**ਇੱਕ ਆਵਾਜ਼** : ਉਹ ਤਾਂ ਜੇਲ੍ਹ ਵਿੱਚ ਚਲੇ ਗਏ ਹਨ।)

**ਸ਼੍ਰੀ ਅਰੁਣ ਨਾਰੰਗ** : ਨਹੀਂ ਜੀ, ਹੁਣ ਨਵੇਂ ਪੈਦਾ ਹੋ ਗਏ ਹਨ। (ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ।

**ਸ਼੍ਰੀ ਅਰੁਣ ਨਾਰੰਗ** : ਅਬੋਹਰ ਦੀ ਲਾਅ ਐਂਡ ਆਰਡਰ ਦੀ ਇਹ ਸਥਿਤੀ ਹੈ। ਜਿੱਥੋਂ ਤੱਕ ਮੈਂ ਗੱਲ ਕਰਾਂ, ਉੱਥੋਂ ਦੇ ਕਿਸਾਨਾਂ ਦੀ ਗੱਲ ਕਰਾਂ, ਸਾਡੇ ਨਰਮਾ ਅਤੇ ਕਿੰਨੂ ਦੀ ਫਸਲ ਜ਼ਿਆਦਾ ਹੈ ਲੇਕਿਨ ਸਾਡੇ ਗਰਾਊਂਡ ਵਾਟਰ ਬਹੁਤ ਉੱਚਾ ਆ ਰਿਹਾ ਹੈ। ਉੱਥੇ ਸੇਮ ਦੀ ਬੜੀ ਸਮੱਸਿਆ ਹੈ।

**ਮਾਨਯੋਗ ਡਿਪਟੀ ਸਪੀਕਰ** : ਧੰਨਵਾਦ। ਟਾਈਮ ਹੋ ਗਿਆ ਹੈ।

**ਸ਼੍ਰੀ ਅਰੁਣ ਨਾਰੰਗ** : ਸਿਰਫ ਦੋ ਮਿੰਟ ਦੇ ਦਿਉ ਜੀ। ਮੈਂ ਖਤਮ ਕਰਨ ਲੱਗਾ ਹਾਂ। ਸੇਮ ਦੀ ਬੜੀ ਸਮੱਸਿਆ ਪੈਦਾ ਹੋ ਗਈ ਹੈ। ਸੇਮ ਕਾਰਨ ਕਈ ਪਿੰਡਾਂ ਵਿੱਚ ਤਾਂ ਬਾਗ ਵੀ ਸੁੱਕੀ ਜਾ ਰਹੇ ਹਨ। ਨਰਮੇ ਦੀ ਫਸਲ ਲਗਭਗ ਹਰ ਸਾਲ ਮਰ ਜਾਂਦੀ ਹੈ। ਇਸ ਕਰਕੇ ਸੇਮ ਦੀ ਸਮੱਸਿਆ ਦਾ ਕੋਈ ਹੱਲ ਸਾਡੇ ਸ਼ਹਿਰ ਨੂੰ ਦਿੱਤਾ ਜਾਵੇ। ਉਹ ਵੀ ਬੜਾ ਜ਼ਰੂਰੀ ਹੈ।

ਇਸ ਬਜਟ ਵਿੱਚ ਇੱਕ ਗੱਲ ਸਪੈਸ਼ਲ ਲਿਖੀ ਗਈ ਹੈ ਕਿ ਗਲਤ ਢੰਗ ਨਾਲ ਝੂਠੇ ਕੇਸਾਂ ਵਿੱਚ ਕਿਸੇ ਨੂੰ ਵੀ ਨਹੀਂ ਫਸਾਇਆ ਜਾਵੇਗਾ। ਜੇਕਰ ਹੁਕਮ ਹੋਵੇ ਤਾਂ ਮੈਂ ਇੱਕ ਦੋ ਉਦਾਹਰਣਾਂ ਦੇਣਾ ਚਾਹੁੰਦਾ ਹਾਂ, ਵੈਸੇ ਤਾਂ ਬੜੀ ਲੰਬੀ ਲਿਸਟ ਹੈ, ਜਿੱਥੇ ਝੂਠੇ ਪਰਚੇ ਹੋਏ ਹਨ। ਐਫ.ਆਈ.ਆਰ. ਨੰਬਰ 138 ਮਿਤੀ 24.7.17 ਵਿੱਚ ਕੀ ਹੋਇਆ ਕਿ ਚੋਰ ਇੱਕ ਬੰਦ ਘਰ ਵਿੱਚ ਵੜੇ ਲੇਕਿਨ ਪਰਚਾ ਮਕਾਨ ਮਾਲਕਾਂ ਤੇ ਹੋ ਗਿਆ ਜਿਹੜੇ ਕਿ ਜੈਪੁਰ ਵਿੱਚ ਰਹਿੰਦੇ ਸਨ। ਮਤਲਬ ਕਿ ਇਸ ਤਰ੍ਹਾਂ ਦਾ ਲਾਅ ਐਂਡ ਆਰਡਰ ਹੈ?

(**ਇੱਕ ਆਵਾਜ਼** : ਕੀ ਇਹ ਬਜਟ ਤੇ ਬਹਿਸ ਹੈ।)

**ਸ਼੍ਰੀ ਅਰੁਣ ਨਾਰੰਗ** : ਇਹ ਬਜਟ ਤੇ ਹੀ ਹੈ। ਮੈਂ ਲਾਅ ਐਂਡ ਆਰਡਰ ਦੀ ਗੱਲ ਕਰ ਰਿਹਾ ਹਾਂ। ਸਾਡੇ ਇੱਕ ਮੌਜਗੜ੍ਹ ਪਿੰਡ ਦੇ ਸਰਪੰਚ ਤੇ 500 ਰੁਪਏ ਦੀ ਪੈਨਸ਼ਨ ਪਿੱਛੇ ਝੂਠਾ ਪਰਚਾ ਕੀਤਾ ਗਿਆ। ਉਸ ਦਾ ਪੂਰਾ ਰਿਕਾਰਡ ਹੈ। ਚੈੱਕਾਂ ਨਾਲ ਪੇਮੈਂਟ ਗਈ ਹੈ। ਇਸ ਤਰ੍ਹਾਂ ਦੀ ਮਾੜੀ ਸਥਿਤੀ ਹੈ। ਰੰਧਾਵਾ ਸਾਹਿਬ, ਇੱਕ ਮਿੰਟ। ਵੀ.ਵੀ.ਆਈ.ਪੀ. ਕਲਚਰ ਤੇ ਇੱਕ ਗੱਲ ਹੈ। ਕਿਉਂਕਿ ਟਾਈਮ ਥੋੜ੍ਹਾ ਹੈ, ਇਸ ਲਈ ਸ਼ਾਰਟ ਵਿੱਚ ਹੀ, ਹੈੱਡਲਾਈਨ ਹੀ ਦੱਸ ਰਿਹਾ ਹਾਂ। ਜ਼ਿਆਦਾ ਡਿਟੇਲ ਵਿੱਚ ਨਹੀਂ ਦੱਸ ਰਿਹਾ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਪੈਨਸ਼ਨ ਬਾਰੇ ਗੱਲ ਕਰਨੀ ਹੈ। 2009 ਵਿੱਚ ਮੇਰੇ ਹਲਕੇ ਵਿੱਚ ਸ਼ਾਹਪੁਰ ਗੋਰਾਇਆ ਪਿੰਡ ਹੈ। ਉਸ ਵੇਲੇ ਦੇ ਡੀ.ਸੀ. ਨੇ ਐਸ.ਐਸ.ਪੀ. ਬਟਾਲਾ ਨੂੰ ਲਿਖ ਕੇ ਭੇਜਿਆ ਕਿ ਇਸ ਪਿੰਡ ਵਿੱਚ ਨਾਜਾਇਜ਼ ਪੈਨਸ਼ਨਾਂ ਲੱਗੀਆਂ ਹਨ। ਬਿਨਾਂ ਕਿਸੇ ਇਨਕੁਆਰੀ ਤੋਂ 54 ਬਜ਼ੁਰਗ ਬੰਦੇ ਅੰਦਰ ਦੇ ਦਿੱਤੇ ਅਤੇ ਉਨ੍ਹਾਂ 54 ਵਿੱਚੋਂ ਟਰਾਇਲ ਵਿੱਚ 18 ਬੰਦਿਆਂ ਦੀ ਮੌਤ ਹੋ ਗਈ। ਇਹ ਸਿਰਫ ਇੱਕ ਦੀ ਗੱਲ ਕਰ ਰਹੇ ਹਨ। ਉਸ ਵੇਲੇ 54 ਬੰਦਿਆਂ ਵਿੱਚੋਂ 18 ਦੀ ਮੌਤ ਹੋ ਗਈ ਸੀ।

**ਸ਼੍ਰੀ ਅਰੁਣ ਨਾਰੰਗ** : ਮੈਂ ਕਿੰਨੀਆਂ ਹੀ ਐਫ.ਆਈ.ਆਰ. ਬਾਰੇ ਦੱਸ ਸਕਦਾ ਹਾਂ ਜਿਹੜੀਆਂ ਗਰੀਬਾਂ ਅਤੇ ਦਲਿਤਾਂ ਤੇ ਹੋਈਆਂ ਹਨ। ਇਹ ਵੀ.ਵੀ.ਆਈ.ਪੀ. ਕਲਚਰ ਖਤਮ ਕਰਨ ਬਾਰੇ ਗੱਲ ਕਰ ਰਹੇ ਹਨ। ਸਾਡੇ ਉੱਥੇ ਮਾਨਯੋਗ ਲੋਕਲ ਬਾਡੀਜ਼ ਮਨਿਸਟਰ ਗਏ। ਸਾਰਾ ਬਾਜ਼ਾਰ ਬੰਦ ਕਰਵਾਇਆ, ਦੋ ਜ਼ਿਲ੍ਹਿਆਂ ਦੀ ਪੁਲਿਸ ਲਗਾ ਦਿੱਤੀ। ਇਸ ਤਰ੍ਹਾਂ ਲੱਗਦਾ ਸੀ ਕਿ ਕਰਫਿਊ ਲੱਗਾ ਹੋਵੇ, ਉਹ ਸਿਰਫ ਤੇ ਸਿਰਫ ਉਦਘਾਟਨ ਕਰਨ ਵਾਸਤੇ ਗਏ ਸੀ । ਇਹ ਕਹਿੰਦੇ ਕਿ ਅਸੀਂ ਵੀ.ਵੀ.ਆਈ.ਪੀ. ਕਲਚਰ ਬੰਦ ਕਰ ਦਿੱਤਾ ਹੈ। ਬਾਜ਼ਾਰ ਸਾਰਾ ਬੰਦ ਕਰਵਾ ਦਿੱਤਾ, ਪੁਲਿਸ ਸਾਰੇ ਸ਼ਹਿਰ ਵਿੱਚ ਲਗਾ ਦਿੱਤੀ। ਸਿਰਫ ਉਦਘਾਟਨ ਕੀਤਾ ਹੈ, ਉਹ ਵੀ ਪੁਰਾਣੇ ਕੰਮ ਦਾ ਕੀਤਾ। ਜਿਹੜੇ ਸਮਾਰਟ ਕਾਰਡ ਬਣ ਰਹੇ ਹਨ, ਉਨ੍ਹਾਂ ਵਿੱਚ ਵੀ ਫਰਕ ਹੈ। ਹਲਕਾ ਇੰਚਾਰਜ ਦੇ ਘਰੋਂ ਲਿਸਟਾਂ ਬਣ ਕੇ ਆਉਂਦੀਆਂ ਹਨ।

**ਮਾਨਯੋਗ ਡਿਪਟੀ ਸਪੀਕਰ :** ਧੰਨਵਾਦ ਜੀ। ਹਾਂ ਜੀ, ਸਰਦਾਰ ਹਰਪਾਲ ਸਿੰਘ ਚੀਮਾ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਜੀਤ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਡਿਪਟੀ ਸਪੀਕਰ :** ਤੁਹਾਡਾ ਪੰਜ ਮਿੰਟ ਦਾ ਟਾਈਮ ਹੈ, ਆਪਣੇ ਸਮੇਂ ਵਿੱਚ ਕਨਕਲੂਡ ਕਰ ਲੈਣਾ।

**Sardar Harpal Singh Cheema:** Thank you, Sir. ਸਭ ਤੋਂ ਪਹਿਲਾਂ ਮੈਂ ਬਜਟ ਤੇ ਬੋਲਣਾ ਚਾਹਾਂਗਾ ਕਿ ਪ੍ਰਸ਼ਾਸਨ ਦੇ ਸੁਧਾਰ ਲਈ ਬਜਟ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਰੱਖੀ ਗਈ ਹੈ।

**ਮਾਨਯੋਗ ਡਿਪਟੀ ਸਪੀਕਰ : ਸਰਦਾਰ** ਸੁਖਜੀਤ ਸਿੰਘ ਜੀ, ਪਲੀਜ਼ ਬੈਠ ਜਾਉ। ਸਰਦਾਰ ਸੁਖਜੀਤ ਸਿੰਘ ਜੀ, ਪਲੀਜ਼ ਤੁਸੀਂ ਬੈਠ ਜਾਉ।

**ਸਰਦਾਰ ਹਰਪਾਲ ਸਿੰਘ ਚੀਮਾ :** ਸਰ, ਬਜਟ ਵਿੱਚ ਪ੍ਰਸ਼ਾਸਨ ਦੇ ਸੁਧਾਰ ਲਈ ਕੋਈ ਪ੍ਰੋਵੀਜ਼ਨ ਨਹੀਂ ਰੱਖੀ ਗਈ ਹੈ। ਜਿਵੇਂ ਇਹ ਦੇਖਿਆ ਗਿਆ ਹੈ ਕਿ ਬਹੁਤ ਵੱਡੇ ਪੱਧਰ ਤੇ ਤਹਿਸੀਲਾਂ ਵਿੱਚ, ਥਾਣਿਆਂ ਵਿੱਚ ਕੁਰੱਪਸ਼ਨ ਫੈਲੀ ਹੋਈ ਹੈ ਤੇ ਉਸ ਨੂੰ ਕਵਰ ਕਰਨ ਲਈ ਜੇਕਰ ਪ੍ਰਸ਼ਾਸਨ ਵਿੱਚ, ਥਾਣਿਆਂ ਵਿੱਚ, ਤਹਿਸੀਲਾਂ ਵਿੱਚ ਸੀ.ਸੀ.ਟੀ.ਵੀ. ਕੈਮਰੇ ਲੱਗ ਜਾਂਦੇ ਔਰ ਉਹ ਸੀ.ਸੀ.ਟੀ.ਵੀ. ਦੀ ਰਿਕਾਰਡਿੰਗ ਆਰ.ਟੀ.ਆਈ. ਦੇ ਅੰਡਰ ਆਉਂਦੀ ਤਾਂ ਕਿ ਲੋਕਾਂ ਨੂੰ ਪਤਾ ਲਗਦਾ ਕਿ ਕਿੱਥੇ ਕਿਹੜੇ ਦਿਨ ਕੁਰੱਪਸ਼ਨ ਹੋਈ ਸੀ। ਇਸੇ ਤਰੀਕੇ ਜਿਹੜੇ ਮੋਬਾਈਲ ਫੋਨ ਹਨ ਚਾਹੇ ਉਹ ਪੁਲਿਸ ਕੋਲ ਹਨ, ਚਾਹੇ ਉਹ ਕਿਸੇ ਹੋਰ ਪ੍ਰਸ਼ਾਸਨ ਕੋਲ ਹਨ, ਚਾਹੇ ਉਹ ਸਾਡੇ ਵਿਧਾਇਕਾਂ ਕੋਲ ਹਨ ਜੇਕਰ ਉਨ੍ਹਾਂ ਦੀ ਰਿਕਾਰਡਿੰਗ ਵੀ ਆਰ.ਟੀ.ਆਈ. ਦੇ ਦਾਇਰੇ ਅੰਦਰ ਆ ਜਾਵੇ ਤਾਂ ਕੁਰੱਪਸ਼ਨ ਨੂੰ ਬਹੁਤ ਵੱਡੀ ਠੱਲ੍ਹ ਪਵੇਗੀ ਕਿਉਂਕਿ ਸਾਡੇ ਵਿੱਚੋਂ ਵੀ ਬਹੁਤੇ ਸੱਜਣ ਫੋਨ ਕਰਕੇ ਕਹਿੰਦੇ ਹਨ ਕਿ ਇਸ ਨੂੰ ਫੜ ਲਓ,

[ਸਰਦਾਰ ਹਰਪਾਲ ਸਿੰਘ ਚੀਮਾ]

ਇਸ ਨੂੰ ਛੱਡ ਦਿਓ, ਸੀ.ਸੀ.ਟੀ.ਵੀ. ਕੈਮਰੇ ਲੱਗਣ ਨਾਲ ਬਹੁਤ ਸੁਧਾਰ ਹੋ ਸਕਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਜਟ ਅੰਦਰ ਪ੍ਰਸ਼ਾਸਨ ਸੁਧਾਰ ਲਈ ਇੱਕ ਵੀ ਪੈਸਾ ਨਹੀਂ ਰੱਖਿਆ ਗਿਆ ਹੈ। ਇਸ ਤੋਂ ਬਿਨਾਂ ਮੈਂ ਦੂਸਰੀ ਗੱਲ ਕਰਾਂਗਾ ਕਿ ਮੇਰੇ ਹਲਕੇ ਵਿੱਚ ਇੱਕ ਖੜਿਆਲ ਪਿੰਡ ਪੈਂਦਾ ਹੈ। ਉਸ ਪਿੰਡ ਵਿੱਚ ਬਹੁਤ ਸਾਰੀ ਜ਼ਮੀਨ ਨਜਾਇਜ਼ ਦੱਬੀ ਹੋਈ ਹੈ ਅਤੇ ਉਸ ਦੇ ਆਰਡਰ ਪਾਸ ਹੋਣ ਦੇ ਦੋ ਸਾਲ ਦੇ ਬਾਵਜੂਦ ਵੀ ਪ੍ਰਸ਼ਾਸਨ ਦੇ ਅਧਿਕਾਰੀ ਉੱਥੇ ਜਾਂਦੇ ਹਨ ਤੇ ਪੈਸੇ ਲੈ ਕੇ ਵਾਪਸ ਮੁੜ ਆਉਂਦੇ ਹਨ, ਇਸੇ ਕਰਕੇ ਹੀ ਲਗਾਤਾਰ ਤਿੰਨ ਸਾਲ ਤੋਂ execution pending ਹੈ, ਉਸ ਤੇ ਕੋਈ ਅਮਲ ਨਹੀਂ ਹੋ ਰਿਹਾ ਹੈ। ਇਸ ਤੋਂ ਬਿਨਾਂ ਸੰਗਰੂਰ ਦੀ ਕੋਰਟ ਵਿੱਚ ਕੱਲ੍ਹ ਇੱਕ ਜੱਜਮੈਂਟ ਆਈ ਹੈ । ਮੈਂ ਬੜਾ ਹੈਰਾਨ ਹਾਂ ਕਿ ਸੱਤ ਬੰਦੇ ਘਰਾਟ ਪਿੰਡ ਵਿੱਚ ਇੱਕ ਬੰਬ ਬਲਾਸਟ ਵਿੱਚ ਮਾਰੇ ਗਏ ਸਨ ਅਤੇ ਉਸ ਉੱਤੇ ਜੱਜਮੈਂਟ ਸਿਰਫ ਦੋ ਮਹੀਨਿਆਂ ਦੇ ਅੰਦਰ ਅੰਦਰ ਹੀ ਆ ਗਈ ਹੈ ਲੇਕਿਨ ਕਿਸੇ ਵੀ ਇਨਵੈਸਟੀਗੇਸ਼ਨ ਅਫਸਰ ਨੇ ਉਸ ਨੂੰ ਚੰਗੀ ਤਰ੍ਹਾਂ ਇਨਵੈਸਟੀਗੇਟ ਨਹੀਂ ਕੀਤਾ ਹੈ, ਨਾ ਹੀ ਪ੍ਰੋਸੀਕਿਊਸ਼ਨ ਨੇ ਆਪਣੇ ਗਵਾਹ ਚੰਗੀ ਤਰ੍ਹਾਂ ਪੇਸ਼ ਕੀਤੇ ਸਨ ਔਰ ਇਸ ਮਸਲੇ ਤੇ ਪ੍ਰਸ਼ਾਸਨ ਬੁਰੀ ਤਰ੍ਹਾਂ ਫੇਲ੍ਹ ਹੋਇਆ ਹੈ ਜਦ ਕਿ ਉੱਥੇ ਸੱਤ ਦਲਿਤ ਬੰਦੇ ਮਾਰੇ ਗਏ ਸਨ। ਇਸ ਤੋਂ ਬਿਨਾਂ ਸਾਡੇ ਹਲਕੇ ਵਿੱਚ ਸੜਕਾਂ ਦਾ ਬਹੁਤ ਬੁਰਾ ਹਾਲ ਹੈ। ਇੱਕ ਪਿੰਡ ਹੈ ਭਗਰੌਲ, ਉਹ ਸਮਾਣਾ ਹਲਕੇ ਨੂੰ ਜੋੜਦਾ ਹੈ ਤੇ ਉੱਥੇ ਪੁਲ ਅੱਜ ਤੱਕ ਨਹੀਂ ਬਣਿਆ। ਇਹ ਦੋ ਪਿੰਡਾਂ ਨੂੰ ਜੋੜਨ ਵਾਲਾ ਪੁਲ ਬਣਨਾ ਹੈ ਤੇ ਲੋਕਾਂ ਨੂੰ 25 ਕਿਲੋਮੀਟਰ ਦੂਰ ਹੋ ਕੇ ਭਗਰੌਲ ਜਾਣਾ ਪੈਂਦਾ ਹੈ। ਇਸ ਤੋਂ ਬਿਨਾਂ ਇੱਕ ਸੜਕ ਹੈ ਸੰਗਤੀਵਾਲਾ ਤੋਂ ਛਾਜਲੀ ਜੋ ਕਿ ਮੈਨੂੰ ਲੱਗਦਾ ਹੈ ਕਿ ਉਹ ਸੜਕ ਤਾਂ ਹੈ ਨਹੀਂ ਸਿਰਫ ਉੱਥੇ ਬੋਰਡ ਹੀ ਦਿਖਦੇ ਹਨ। ਸਰਕਾਰ ਗੱਲਾਂ ਕਰਦੀ ਹੈ ਕਿ ਅਸੀਂ ਚਾਰ ਹਜ਼ਾਰ ਕਰੋੜ ਰੁਪਿਆ ਰੱਖ ਦਿੱਤਾ ਹੈ, ਪੰਜ ਹਜ਼ਾਰ ਕਰੋੜ ਰੁਪਿਆ ਰੱਖ ਦਿੱਤਾ ਹੈ ਪਰ ਉੱਥੇ ਇਕੱਲੇ ਬੋਰਡ ਹੀ ਦਿਖਦੇ ਹਨ, ਕੋਈ ਸੜਕ ਰਸਤੇ ਵਿੱਚ ਦਿਖਾਈ ਨਹੀਂ ਦਿੰਦੀ। ਇਸ ਤੋਂ ਬਾਅਦ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਵਿਧਾਨ ਸਭਾ ਵਿੱਚ ਅਨੁਸੂਚਿਤ ਜਾਤੀਆਂ ਅਤੇ ਕਬੀਲਿਆਂ ਦੀ 43ਵੀਂ ਰਿਪੋਰਟ ਪੇਸ਼ ਹੋਈ ਹੈ ** **

**ਮਾਨਯੋਗ ਡਿਪਟੀ ਸਪੀਕਰ:** ਚੀਮਾ ਜੀ, ਆਪਾਂ ਬਜਟ ਤੇ ਬੋਲਣਾ ਹੈ ਨਾ ਕਿ ਰਿਪੋਰਟਾਂ ਤੇ ਬੋਲਣਾ ਹੈ। ਇਹ ਰਿਪੋਰਟ ਵਾਲੀ ਜਿਹੜੀ ਚਰਚਾ ਹੋਈ ਹੈ ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਹਰਪਾਲ ਸਿੰਘ ਚੀਮਾ** : ਨਹੀਂ, ਇਹ ਤਾਂ ਫੈਕਟ ਹੈ ਜੀ।

**ਮਾਨਯੋਗ ਡਿਪਟੀ ਸਪੀਕਰ:** ਪ੍ਰੋਸੀਡਿੰਗ ਵਿੱਚ ਆ ਗਈ ਹੈ ਤਾਂ ਫਿਰ ਠੀਕ ਹੈ ਉਹ ਤਾਂ ਕੋਲ ਆਲਰੇਡੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ-ਬੈਠੇ)** : ਰਹਿਣ ਦਿਉ ਜੀ, ਇਹ ਪ੍ਰੋਸੀਡਿੰਗ ਦਾ ਪਾਰਟ ਹੀ ਹੈ, ਐਟਲੀਸਟ ਰਿਕਾਰਡ ਤਾਂ ਰਹੇਗਾ।

---

** Expunged as ordered by the Chair.

**ਸਰਦਾਰ ਹਰਪਾਲ ਸਿੰਘ ਚੀਮਾ** : ਸਰ, ਇਸ ਤੋਂ ਬਿਨਾਂ ਸਿੱਖਿਆ ਲਈ ਪਿਛਲੇ ਸਾਲ ਕਾਲਜ ਖੋਲ੍ਹਣ ਦੀ ਗੱਲ ਹੋਈ ਸੀ ਕਿ ਕਾਲਜ ਖੋਲ੍ਹੇ ਜਾਣਗੇ। ਮੇਰੇ ਹਲਕੇ ਦਿੜ੍ਹਬੇ ਵਿੱਚ ਵੀ ਕਾਲਜ ਖੋਲ੍ਹਣ ਦੀ ਗੱਲ ਹੋਈ ਸੀ। ਪਰ ਹਾਲੇ ਤੱਕ ਜਿੰਨਾ ਕੁ ਮੈਨੂੰ ਪਤਾ ਹੈ ਨਾ ਤਾਂ ਕਾਲਜ ਖੋਲ੍ਹਣ ਲਈ ਜ਼ਮੀਨ ਦੇਖੀ ਗਈ ਹੈ, ਨਾ ਹੀ ਲਈ ਗਈ ਹੈ, ਧੀਮਾਨ ਸਾਹਿਬ ਵੀ ਉਸੇ ਹਲਕੇ ਵਿੱਚੋਂ ਆਉਂਦੇ ਹਨ, ਇਹ ਵੀ ਮੇਰੀ ਗੱਲ ਤੇ ਸਹਿਮਤ ਹੋਣਗੇ ਕਿ ਇੱਕ ਸਾਲ ਹੋ ਗਿਆ ਹੈ, ਉੱਥੇ ਕੋਈ ਜ਼ਮੀਨ ਨਹੀਂ ਦੇਖੀ ਗਈ ਹੈ ਤੇ ਨਾ ਹੀ ਲਈ ਗਈ ਹੈ ਸਿਰਫ ਹਵਾ ਵਿੱਚ ਹੀ ਗੱਲਾਂ ਹੋ ਰਹੀਆਂ ਹਨ। ਜਿਵੇਂ ਹੁਣ ਗੱਲਾਂ ਕੀਤੀਆਂ ਹਨ ਕਿ 10-15 ਕਾਲਜ ਖੋਲ੍ਹੇ ਜਾਣਗੇ। ਇਸੇ ਤਰ੍ਹਾਂ ਪਿਛਲੇ ਸਾਲ ਗੱਲਾਂ ਕੀਤੀਆਂ ਗਈਆਂ ਸਨ ਪਰ ਕੋਈ ਕਾਲਜ ਨਹੀਂ ਖੋਲ੍ਹਿਆ ਗਿਆ ਹੈ। ਸਰ, ਪੰਜਾਬ ਵਿੱਚ ਸਭ ਤੋਂ ਵੱਧ ਦਲਿਤ ਭਾਈਚਾਰੇ ਦੀ 34% ਵਸੋਂ ਹੈ ਪਰ ਜਿਹੜਾ ਬਜਟ ਐਲੋਕੇਟ ਹੁੰਦਾ ਹੈ ਉਹ 34% ਦੇ ਹਿਸਾਬ ਨਾਲ ਨਹੀਂ ਹੁੰਦਾ ਅਤੇ ਬਹੁਤ ਹੀ ਨਿਗੂਣਾ ਹੁੰਦਾ ਹੈ, ਇਹੀ ਕਾਰਨ ਹੈ ਕਿ ਹੁਣ 70 ਸਾਲਾਂ ਬਾਅਦ ਸਾਨੂੰ ਅੱਜ ਫਿਰ ਗਲੀਆਂ, ਨਾਲੀਆਂ ਲਈ ਪੈਸੇ ਮੰਗਣੇ ਪੈਂਦੇ ਹਨ। ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਦਾ ਕੋਈ ਵੀ ਇਨਫਰਾਸਟ੍ਰਕਚਰ ਨਹੀਂ ਹੈ। ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਫੰਡ ਦੀ ਐਲੋਕੇਸ਼ਨ as per population ਹੋਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਐਸ.ਸੀ.ਭਾਈਚਾਰੇ ਦੇ ਲੋਕਾਂ ਨੂੰ ਉਸ ਤੋਂ ਲਾਭ ਮਿਲੇ।

**ਮਾਨਯੋਗ ਡਿਪਟੀ ਸਪੀਕਰ** : ਚੀਮਾ ਜੀ thank you. ਸਰਦਾਰ ਕੁਲਦੀਪ ਸਿੰਘ ਵੈਦ। ਤੁਹਾਡਾ ਦਸ ਮਿੰਟ ਦਾ ਟਾਈਮ ਹੈ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) (ਗਿੱਲ, ਐਸ.ਸੀ.)** : ਆਨਰੇਬਲ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇੱਥੇ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤਾਂ ਚਾਹੁੰਦਾ ਸੀ ਕਿ ਸਾਡੇ ਫਾਰਮਰ ਡਿਪਟੀ ਸੀ.ਐਮ. ਇੱਥੇ ਮੌਜੂਦ ਹੁੰਦੇ ਅਤੇ ਜਿਹੜੇ ਸਾਡੇ ਪਹਿਲੇ ਸ਼੍ਰੋਮਣੀ ਅਕਾਲੀ ਦਲ ਦੇ ਫਾਈਨਾਂਸ ਮਨਿਸਟਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਰਹੇ ਹਨ, ਉਹ ਵੀ ਇੱਥੇ ਮੌਜੂਦ ਹੁੰਦੇ। ਇਨ੍ਹਾਂ ਨੇ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬਾਰੇ ਉਨ੍ਹਾਂ ਦੀ competency ਬਾਰੇ ਕੁਐਸਚਨ ਰੇਜ਼ ਕੀਤੇ ਹਨ, ਪੋਇਟਰੀ ਬਾਰੇ ਵੀ ਕਿਹਾ ਗਿਆ। ਸਰਦਾਰ ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਕੌਣ ਫਾਈਨਾਂਸ ਮਨਿਸਟਰ competent ਹੈ ਅਤੇ ਉਸ ਦੀਆਂ ਉਦਾਹਰਣਾਂ ਵੀ ਦਿੱਤੀਆਂ। ਪਰ ਮੈਨੂੰ ਅਫਸੋਸ ਹੈ ਕਿ ਢੀਂਡਸਾ ਸਾਹਿਬ ਨੇ ਵੀ ਇਹ ਸਟੇਟਮੈਂਟ ਦਿੱਤੀ ਕਿ ਜਿਹੜਾ ਬਜਟ ਹੈ, ਇਹ ਬਿਲਕੁਲ ਹੀ ਗਲਤ ਹੈ। ਇਸ ਦੇ ਵਿੱਚ ਜਿਹੜਾ ਡਾਟਾ ਹੈ ਉਹ ਵੀ fudge ਕੀਤਾ ਗਿਆ ਹੈ ਪਰ ਮੈਂ ਤੁਹਾਡੀ ਮਾਰਫਤ ਢੀਂਡਸਾ ਸਾਹਿਬ ਨੂੰ ਅਤੇ ਫਾਰਮਰ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਕਿਸੇ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਵਿੱਚ ਫਾਈਨਾਂਸ ਮਨਿਸਟਰ ਰਹੇ ਹਨ। ਜਦੋਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵਿੱਚ ਬਜਟ ਪੇਸ਼ ਕਰਦੇ ਸਨ, ਉਸ ਸਮੇਂ ਦੀਆਂ ਤੁਸੀਂ ਅਖਬਾਰਾਂ ਦੀਆਂ ਕਟਿੰਗਜ਼ ਜਾਂ ਇਨ੍ਹਾਂ ਦੀਆਂ ਸਟੇਟਮੈਂਟਾਂ ਪੜ੍ਹ ਲਓ। ਇਹ ਕਿਹਾ ਜਾਂਦਾ ਸੀ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਵਰਗਾ ਵਧੀਆ ਫਾਈਨਾਂਸ ਮਨਿਸਟਰ ਹੀ ਨਹੀਂ ਹੈ। ਜੋ ਫਾਰਮਰ ਡਿਪਟੀ ਸੀ.ਐਮ. ਸਾਹਿਬ ਨੇ ਜਾਂ ਢੀਂਡਸਾ ਸਾਹਿਬ ਨੇ ਕੁਮੈਂਟ ਕੀਤੇ ਕਿ ਇਹ ਪੋਇਟਰੀ, ਸ਼ੇਅਰੋ-ਸ਼ਾਇਰੀ ਅਤੇ ਡਾਕਟਰ ਇਕਬਾਲ ਦਾ ਵੀ ਜ਼ਿਕਰ ਕੀਤਾ ਗਿਆ। ਇਨ੍ਹਾਂ ਨੂੰ incompetent ਫਾਈਨਾਂਸ ਮਨਿਸਟਰ ਦਾ ਦਰਜਾ ਦਿੱਤਾ ਗਿਆ। ਸਭ ਤੋਂ ਪਹਿਲਾਂ ਤਾਂ ਮੈਂ ਇਸ ਨੂੰ ਕੰਡੈਮ ਕਰਦਾ ਹਾਂ। ਉਹ ਇਹ ਭੁੱਲ ਗਏ ਕਿ ਇਹੀ ਫਾਈਨਾਂਸ ਮਨਿਸਟਰ ਸੀ ਜਿਨ੍ਹਾਂ ਦੀਆਂ ਤਾਰੀਫਾਂ ਦੇ ਪੁਲ ਸ਼੍ਰੋਮਣੀ ਅਕਾਲੀ ਦਲ ਬੰਨ੍ਹਦਾ ਸੀ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਵਰਗਾ ਕਾਬਲ ਫਾਈਨਾਂਸ ਮਨਿਸਟਰ ਪੰਜਾਬ ਨੂੰ

[ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)]

ਦਿੱਤਾ। (ਥੰਪਿੰਗ)। ਇਹ ਕਾਂਗਰਸ ਪਾਰਟੀ ਦੀ ਬਹੁਤ ਵੱਡੀ ਦੇਣ ਹੈ। ਇੰਨਾ ਬੈਲੰਸਡ ਬਜਟ ਪੇਸ਼ ਹੋਇਆ ਹੈ। ਇਨ੍ਹਾਂ ਦੇ ਫਾਈਨਾਂਸ ਮਨਿਸਟਰ ਜਿਹੜੇ ਅੱਜ ਗੱਲਾਂ ਕਰਦੇ ਹਨ ਕਿ ਇਹ ਜਿਹੜੇ ਫੈਕਟਸ ਹਨ, ਫਿੱਗਰਜ਼ ਹਨ, ਉਨ੍ਹਾਂ ਨੂੰ fudge ਕੀਤਾ ਗਿਆ ਹੈ। ਸ਼ਾਇਦ ਮੈਨੂੰ ਉਨ੍ਹਾਂ ਦੀ ਕਾਬਲੀਅਤ ਉੱਤੇ ਕੁਝ ਡਾਊਟ ਲੱਗਦਾ ਹੈ। ਸਾਡੇ ਸਦਨ ਦੇ ਹਾਊਸ ਵਿੱਚੋਂ ਇੱਕ ਸਾਡੇ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਸਿੰਗਲਾ ਸਾਹਿਬ ਬੋਲ ਰਹੇ ਸੀ ਕਿ ਇਹੀ ਆਫੀਸਰ ਸਾਹਿਬ ਸੀ ਜਿਹੜੇ ਇਨ੍ਹਾਂ ਦੇ ਫਾਈਨਾਂਸ ਮਨਿਸਟਰ ਨੂੰ ਏਡ ਕਰਦੇ ਸੀ ਤੇ ਇਹ ਜਿਹੜੀਆਂ ਫਿੱਗਰਜ਼ ਸਨ, ਇਹ ਇਨ੍ਹਾਂ ਨੂੰ ਪ੍ਰੋਵਾਈਡ ਕੀਤੀਆਂ ਜਾਂਦੀਆਂ ਸਨ। ਅੱਜ ਉਹੀ ਆਫੀਸਰ ਸਾਹਿਬਾਨ ਸਰਦਾਰ ਮਨਪ੍ਰੀਤ ਸਿੰਘ ਬਾਦਲ ਨਾਲ ਮਿਲ ਕੇ ਬਜਟ ਤਿਆਰ ਕਰਦੇ ਹਨ ਪਰ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਜਿਹੜੀਆਂ ਫਿੱਗਰਜ਼ ਹਨ ਇਨ੍ਹਾਂ ਵਿੱਚ ਕੋਈ ਝੂਠਾ ਕੰਮ ਨਹੀਂ ਹੁੰਦਾ। ਜੇ ਇਹੀ ਕੰਮ ਹੋਵੇ ਤਾਂ ਸ਼ਾਇਦ ਇਹ ਵੀ ਇਨ੍ਹਾਂ ਫਿੱਗਰਜ਼ ਨੂੰ fudge ਕਰਦੇ ਹੋਣਗੇ। ਇਹੋ ਜਿਹਾ ਕੁਝ ਨਹੀਂ ਹੁੰਦਾ। ਪਰ ਮੈਨੂੰ ਦੁੱਖ ਹੁੰਦਾ ਹੈ ਕਿ ਸਿਰਫ ਦੂਜੇ ਪਾਸੇ ਜਿਹੜਾ ਸਾਡਾ ਕਾਬਲ ਫਾਈਨਾਂਸ ਮਨਿਸਟਰ ਹੈ ਸਿਰਫ ਉਸ ਨੂੰ ਭੰਡਨ ਵਾਸਤੇ ਇਹ ਕੰਮ ਕੀਤਾ ਗਿਆ। ਚੰਗਾ ਹੁੰਦਾ ਜੇ ਢੀਂਡਸਾ ਸਾਹਿਬ ਬਜਟ ਨੂੰ ਚੰਗੀ ਤਰ੍ਹਾਂ ਪੜ੍ਹਦੇ ਕਿਉਂਕਿ ਉਹ ਆਪ ਫਾਈਨਾਂਸ ਮਨਿਸਟਰ ਰਹੇ ਹਨ ਅਤੇ ਇਸ ਨੂੰ ਕ੍ਰਿਟੀਸਾਈਜ਼ ਕਰਨ ਦੀ ਬਜਾਏ ਜਿਹੜੀਆਂ ਇਸ ਵਿੱਚ ਬਹੁਤ ਚੰਗੀਆਂ ਗੱਲਾਂ ਹਨ ਉਨ੍ਹਾਂ ਬਾਰੇ ਇੱਥੇ ਹਾਊਸ ਵਿੱਚ ਦੱਸਦੇ ਤਾਂ ਅਸੀਂ ਵੀ ਮਾਣ ਮਹਿਸੂਸ ਕਰਦੇ ਕਿ ਸ਼੍ਰੋਮਣੀ ਅਕਾਲੀ ਦਲ ਦਾ ਜਿਹੜਾ ਫਾਈਨਾਂਸ ਮਨਿਸਟਰ ਸੀ ਉਸ ਨੇ ਵਧੀਆ ਕੰਮ ਕੀਤਾ ਹੋਵੇਗਾ। ਮੈਂ ਬਜਟ ਬਾਰੇ ਗੱਲ ਕਰਨ ਲੱਗਾ ਹਾਂ। ਕੁਝ ਅਜਿਹੇ ਮਸਲੇ ਹਨ ਜਿਨ੍ਹਾਂ ਵਾਸਤੇ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਬੜਾ ਸ਼ਲਾਘਾਯੋਗ ਕਦਮ ਹੈ। ਜਿਹੜਾ ਫਸਲਾਂ ਦੀ ਰਹਿੰਦ ਖੂੰਹਦ ਦਾ ਪ੍ਰਬੰਧਨ ਹੈ, ਉਸ ਦੇ ਵਾਸਤੇ 100 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ ਬਹੁਤ ਇੰਪਾਰਟੈਂਟ ਹੈ। ਇਹ ਜਿਹੜੇ ਸਾਡੇ ਆਪੋਜ਼ੀਸ਼ਨ ਦੇ ਕੁਲੀਗਜ਼ ਹਨ, ਐੱਮ.ਐੱਲ.ਏ. ਸਾਹਿਬਾਨ ਹਨ। ਮੈਂ ਇਨ੍ਹਾਂ ਦਾ ਵੀ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਝੋਨੇ ਤੋਂ ਬਾਅਦ ਪਰਾਲੀ ਨੂੰ ਸਾੜਿਆ ਜਾਂਦਾ ਹੈ ਤਾਂ ਜਿਹੜਾ ਪੰਜਾਬ ਦਾ ਵਾਤਾਵਰਣ ਹੈ, ਉਹ ਇੰਨਾ ਜ਼ਿਆਦਾ ਪਲਿਊਟ ਹੋ ਜਾਂਦਾ ਹੈ ਕਿ 4-5 ਦਿਨ ਐਸੇ ਹੁੰਦੇ ਹਨ ਕਿ ਬਾਹਰ ਨਿਕਲਦਿਆਂ ਸਾਰ ਤੁਹਾਨੂੰ ਆਪਣੇ ਨੱਕ ਦੇ ਉੱਤੇ ਰੁਮਾਲ ਰੱਖਣਾ ਪੈਂਦਾ ਹੈ। ਇੰਨੀ ਬੁਰੀ ਹਾਲਤ ਪੰਜਾਬ ਦੀ ਹੋ ਜਾਂਦੀ ਹੈ। ਮੈਂ ਤੁਹਾਡੇ ਥਰੂ ਫਾਈਨਾਂਸ ਮਨਿਸਟਰ ਸਾਹਿਬ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਵੀ ਬੇਨਤੀ ਕਰਨੀ ਚਾਹਾਂਗਾ ਕਿ ਆਉਣ ਵਾਲੇ ਸਮੇਂ ਦੇ ਵਿੱਚ ਇਸ ਦਾ ਬਜਟ ਵਧਾਇਆ ਜਾਵੇ ਕਿਉਂਕਿ ਇਸ ਦੇ ਨਾਲ ਸਾਡੀ ਕਿਸਾਨੀ ਨੂੰ ਬਹੁਤ ਵੱਡਾ ਲਾਭ ਹੋਵੇਗਾ। ਸਾਡੇ ਕਿਸਾਨ ਨੂੰ ਦੋ ਹਜ਼ਾਰ ਰੁਪਿਆ ਪ੍ਰਤੀ ਏਕੜ ਨੁਕਸਾਨ ਹੁੰਦਾ ਹੈ। ਸੋ, ਜੇ ਅਸੀਂ ਦੋ ਹਜ਼ਾਰ ਰੁਪਿਆ ਪਰ ਏਕੜ ਦੀ ਭਰਪਾਈ ਕਰ ਦੇਈਏ ਤਾਂ ਸ਼ਾਇਦ ਇਹ ਸਟਬਲ ਬਰਨਿੰਗ ਜਿਹੜੀ ਹੈ, ਇਹ ਕੰਟਰੋਲ ਹੋ ਸਕਦੀ ਹੈ। ਮੈਂ ਫਾਈਨਾਂਸ ਮਨਿਸਟਰ ਸਾਹਿਬ ਅਤੇ ਕੈਪਟਨ ਸਾਹਿਬ ਨੂੰ ਇੱਕ ਹੋਰ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਇੱਕ ਕਰੋੜ ਰੁਪਿਆ ਇਨਾਮ ਰੱਖਿਆ ਹੈ, ਜਿਹੜੀ ਪੰਚਾਇਤ ਪੂਰੇ ਪਿੰਡ ਦੇ ਵਿੱਚ ਜਿੰਨੇ ਉਨ੍ਹਾਂ ਦੇ ਖੇਤ ਹਨ, ਅਗਰ ਉਥੇ ਕੋਈ ਬਿਲਕੁਲ ਅੱਗ ਨਹੀਂ ਲਗਾਈ ਜਾਂਦੀ ਤਾਂ ਉਸ ਪੰਚਾਇਤ ਨੂੰ ਇੱਕ ਕਰੋੜ ਦਾ ਇਨਾਮ ਦਿੱਤਾ ਜਾਵੇਗਾ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ।ਇਸੇ ਸਬੰਧ ਵਿੱਚ ਸੈਂਟਰਲ ਗਰਾਊਂਡ ਵਾਟਰ ਬੋਰਡ ਬਣਿਆ ਹੋਇਆ ਹੈ।ਪਾਣੀ ਦੀ ਗੱਲ ਚੱਲੀ ਹੈ। ਮੈਂ ਆਮ ਆਦਮੀ ਪਾਰਟੀ ਦੇ ਕੁਲੀਗਜ਼ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਇਹ ਇਨ੍ਹਾਂ ਦਾ ਜਿਹੜਾ ਚੀਫ ਮਨਿਸਟਰ ਹੈ, ਉਸ ਤੋਂ ਪੰਜਾਬ ਦੇ ਪਾਣੀਆਂ ਬਾਰੇ ਸਟੈਂਡ ਕਲੀਅਰ ਕਰਵਾਉਣ।ਉਹ ਕਦੇ ਪੰਜਾਬ ਦੇ ਪਾਣੀਆਂ ਦੀ ਗੱਲ ਕਰਦੇ ਹਨ।(ਵਿਘਨ ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ** : ਪਲੀਜ਼ ਤੁਸੀਂ ਬੈਠੋ (ਵਿਘਨ) ਤੁਸੀਂ ਬੈਠ ਜਾਉ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਪੰਜਾਬ ਦੇ ਪਾਣੀਆਂ ਬਾਰੇ ਕਲੈਰੀਫਾਈ ਕਰਵਾਉ (ਵਿਘਨ) ਅਮਨ ਜੀ, ਤੁਸੀਂ ਪੁੱਛ ਤਾਂ ਲਓ ਕਿ ਤੁਹਾਨੂੰ ਵੀ ਕੋਈ ਪੁੱਛਦਾ ਹੈ ਕਿ ਨਹੀਂ (ਵਿਘਨ) ਪੁੱਛ ਤਾਂ ਲਓ।

**ਮਾਨਯੋਗ ਡਿਪਟੀ ਸਪੀਕਰ** : ਕੁਲਦੀਪ ਜੀ, ਇੱਧਰ, ਇੱਧਰ (ਵਿਘਨ) ਤੁਸੀਂ ਕੀ ਮਖੌਲ ਬਣਾਇਆ ਹੋਇਆ ਹੈ, ਇੱਧਰ ਅਟੈਂਸ਼ਨ, ਤੁਸੀਂ ਗੱਲ ਸਿੱਧਮ ਸਿੱਧੇ ਕਰੀ ਜਾਂਦੇ ਹੋ। ਤੁਸੀਂ ਟਾਈਮ ਦਾ ਵੀ ਦੇਖ ਲਉ।ਐਫ.ਐਮ. ਸਾਹਿਬ ਨੇ ਬੋਲਣਾ ਹੈ, ਠੀਕ ਹੈ, ਤੁਸੀਂ ਕਨਕਲੂਡ ਕਰੋ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਸਰ, ਸੈਂਟਰਲ ਵਾਟਰ ਰਿਸੋਰਸਿਜ਼ ਡਿਪਾਰਟਮੈਂਟ ਹੈ, ਉਸ ਨੇ ਵੀ ਸਟੱਡੀ ਕੀਤੀ ਹੈ। ਮੈਂ ਇਸ ਨੂੰ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਦਾ ਪਾਣੀ ਹੈ, ਇਸ ਦੇ ਤਿੰਨ ਵੱਡੇ ਰਿਸੋਰਸਿਜ਼ ਹਨ, ਉਹ ਬੜੇ ਕ੍ਰਿਟੀਕਲ ਕੰਡੀਸ਼ਨ ਵਿੱਚ ਹਨ, ਉਸ ਬਾਰੇ ਸਾਨੂੰ ਬਹੁਤ ਧਿਆਨ ਦੇਣ ਦੀ ਲੋੜ ਹੈ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਅਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਦਲਿਤਾਂ ਬਾਰੇ ਕੰਮ ਕੀਤਾ ਹੈ। ਮੈਂ ਕਹਿ ਸਕਦਾ ਹਾਂ ਕਿ ਇਹ ਦਲਿਤਾਂ ਦੇ ਮਸੀਹਾ ਹਨ। ਹਰ ਖੇਤਰ ਵਿੱਚ ਜਿਹੜੇ ਸਾਡੇ ਦਲਿਤ ਹਨ, ਉਨ੍ਹਾਂ ਦਾ ਬਹੁਤ ਧਿਆਨ ਰੱਖਿਆ ਗਿਆ ਹੈ, ਸ਼ਗਨ ਸਕੀਮ 15000 ਰੁਪਏ ਤੋਂ 21000 ਰੁਪਿਆ ਕਰ ਦਿੱਤੀ ਗਈ ਹੈ। ਇਸੇ ਤਰ੍ਹਾਂ ਹੀ ਐੱਸ.ਸੀ. ਵਿਦਿਆਰਥੀਆਂ ਨੂੰ ਜਿਹੜੀ ਹਾਜ਼ਰੀ ਵਜ਼ੀਫਾ ਸਕੀਮ ਹੈ, Award to S.C. Student Sports Scheme, ਮੁਫਤ ਪਾਠ ਪੁਸਤਕਾਂ ਸਕੀਮ, ਮੈਂ ਇਨ੍ਹਾਂ ਸਾਰੀਆਂ ਗੱਲਾਂ ਦਾ ਵੀ ਬਹੁਤ ਧੰਨਵਾਦੀ ਹਾਂ।(ਵਿਘਨ)

(**ਇੱਕ ਆਵਾਜ਼** : ਸਰ ਮੇਰੇ ਪੰਜ ਮਿੰਟ ਜੀ।)

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਉੱਧਰ ਦੇ ਦਿੱਤੇ।ਅਬੋਹਰ ਵਾਲਿਆਂ ਨੇ ਤੁਹਾਡੇ ਕਿੰਨੂਆਂ ਵਿੱਚ ਵਰਤ ਲਏ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਖਹਿਰਾ ਸਾਹਿਬ। ਡਿਪਟੀ ਸਪੀਕਰ ਸਾਹਿਬ, ਮੈਨੂੰ ਮੁਆਫ ਕਰਨਾ, ਮੈਂ ਫਿਰ ਇਨ੍ਹਾਂ ਦਾ ਨਾਮ ਲੈ ਲਿਆ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬੜੀਆਂ ਵਧੀਆ ਸਦਨ ਵਿੱਚ ਸਪੀਚਾਂ ਹੁੰਦੀਆਂ ਹਨ, ਬੜੇ ਵਧੀਆ ਵਧੀਆ ਲਫਜ਼ ਵਰਤਦੇ ਹਾਂ । ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਤੇ ਆਪ ਵੀ ਅਮਲ ਕਰਿਆ ਕਰੋ, ਜਦੋਂ ਸਾਡੇ ਸ੍ਰੀ ਬ੍ਰਹਮ ਮਹਿੰਦਰਾ ਜੀ ਨੇ ਟ੍ਰਿਬਿਊਨ ਅਖਬਾਰ ਦੀ ਰਿਪੋਰਟ ਦੀ ਗੱਲ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਇਸ ਦੀਆਂ ਆਖਰੀ ਲਾਈਨਾਂ ਪੜ੍ਹ ਦਿਉ। ਮੈਂ ਬੇਨਤੀ ਕਰਾਂਗਾ ਕਿ ਇਹ ਆਪੋਜ਼ੀਸ਼ਨ ਲੀਡਰ ਮੇਰੇ ਬੜੇ ਆਨਰੇਬਲ ਹਨ, ਇਨ੍ਹਾਂ ਨੇ ਕੱਲ੍ਹ ਸਦਨ ਵਿੱਚ ਬਹੁਤ ਵੱਡੀਆਂ ਵੱਡੀਆਂ ਉੱਚੀਆਂ ਉੱਚੀਆਂ ਗੱਲਾਂ ਕੀਤੀਆਂ ਹਨ, ਮੈਂ ਸੋਚ ਰਿਹਾ ਸੀ ਕਿ ਜਦੋਂ ਸ੍ਰੀ ਬ੍ਰਹਮ ਮਹਿੰਦਰਾ ਜੀ ਇਨ੍ਹਾਂ ਨੂੰ ਕਹਿ ਰਹੇ ਸਨ ਕਿ ਥੱਲੇ ਵਾਲੀਆਂ ਲਾਈਨਾਂ ਪੜ੍ਹੋ, ਮੈਂ ਸੋਚ ਰਿਹਾ ਸੀ ਕਿ ਹੁਣ ਵੀ ਪੜ੍ਹਨਗੇ ਕਿਉਂਕਿ ਕੱਲ੍ਹ ਸਦਨ ਵਿੱਚ ਦਿਆਨਤਦਾਰੀ ਦੀਆਂ ਬਹੁਤ ਗੱਲਾਂ ਹੋਈਆਂ...

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ, ਟਾਈਮ ਹੋ ਗਿਆ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) :** ਸਰ, ਇੱਕ ਮਿੰਟ ਮੈਨੂੰ ਨਸ਼ਿਆਂ ਦੀ ਗੱਲ ਕਰ ਲੈਣ ਦਿਉ।ਮੈਂ ਕੈਪਟਨ ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਨਸ਼ਿਆਂ ਨੂੰ ਵਾਕਿਆ ਹੀ ਨਕੇਲ ਪਾਈ ਹੈ।ਡਿਪਟੀ ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਦੇ ਦਿਉ।

**ਮਾਨਯੋਗ ਡਿਪਟੀ ਸਪੀਕਰ:** ਨਹੀਂ, ਨਹੀਂ ਤੁਸੀਂ ਕਨਕਲੂਡ ਕਰੋ ਪਲੀਜ਼। ਬਾਕੀ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ। ਹੁਣ ਬੈਂਸ ਸਾਹਿਬ।ਤੁਸੀਂ ਪੰਜ ਮਿੰਟ ਵਿਚ ਕੰਪਲੀਟ ਕਰ ਲਿਓ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਇਹ ਦੇਖ ਲਓ ਮੈਨੂੰ ਲਿਖ ਕੇ ਆਇਆ ਹੈ ਕਿ ਮੇਰੇ 6 ਮਿੰਟ ਹਨ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਤੁਹਾਡੇ 5-6 ਮਿੰਟ ਹਨ । (ਵਿਘਨ) ਪਹਿਲਾਂ ਬੈਂਸ ਸਾਹਿਬ ਬੋਲਣਗੇ। ਚਲੋ, ਖਹਿਰਾ ਸਾਹਿਬ ਤੁਸੀਂ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਆਫੀਸਰਜ਼ ਗੈਲਰੀ ਵੱਲ ਖਿੱਚਣਾ ਚਾਹੁੰਦਾ ਹਾਂ। Look at the number of Chairs and look at the number of bureaucrats present during the Budget Session. ਬਜਟ ਡਿਸਕਸ਼ਨ ਸਾਲ ਵਿਚ ਮਹਿਜ਼ ਇਕ ਵਾਰੀ ਆਉਣੀ ਹੈ...

**Mr. Deputy Speaker :** Noted, Thank You. ਤੁਹਾਡਾ ਪੁਆਇੰਟ ਆ ਗਿਆ ਹੈ। (ਵਿਘਨ) Thank you.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਪੁਆਇੰਟ ਕਾਹਦਾ ਜੀ? ਇਹ ਕਿੰਨੀ ਕੁ ਸੀਰੀਅਸਨੈੱਸ ਹੈ? ਅਫਸਰਸ਼ਾਹੀ ਦੀ ਸੀਰੀਅਸਨੈੱਸ ਦੱਸ ਦਿਓ। ਆਹ, ਆਪੋਜ਼ੀਸ਼ਨ ਵਿਚ ਬਹਿਸ ਕਰਨ ਵਾਲੇ ਬੈਠੇ ਹਨ । (ਵਿਘਨ) ਜਿਨ੍ਹਾਂ ਨੇ ਤੁਹਾਡੇ ਆਰਡਰਜ਼ ਕੈਰੀ ਆਊਟ ਕਰਨੇ ਹਨ, ਪੁਆਇੰਟਸ ਨੋਟ ਕਰਨੇ ਹਨ (ਵਿਘਨ)

**ਮਾਨਯੋਗ ਡਿਪਟੀ ਸਪੀਕਰ:** ਸਰਦਾਰ ਕੁਲਦੀਪ ਸਿੰਘ ਜੀ, ਤੁਸੀਂ ਬੈਠ ਜਾਓ। (ਵਿਘਨ) ਪਲੀਜ਼, ਪਲੀਜ਼, ਬੈਠ ਜਾਓ। ਹਾਂ ਜੀ, ਬੈਂਸ ਸਾਹਿਬ ਤੁਹਾਡੇ 6 ਮਿੰਟ ਹਨ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ) :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ। ** ** ਥੈਂਕ ਯੂ। ਤੁਸੀਂ ਮੈਨੂੰ ਟਾਈਮ ਦਿੱਤਾ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਸਮੇਂ ਦੇ ਵਿਚ ਨਿਬੇੜ ਦਿਉ, ਪਲੀਜ਼।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਡਿਪਟੀ ਸਪੀਕਰ ਸਾਹਿਬ, ਇਹ ਟਾਈਮ ਦੇਖ ਲਓ, 6.57 ਹੋ ਗਏ ਹਨ। ਮੈਂ 6 ਮਿੰਟ ਹੀ ਲਾਉਣੇ ਹਨ। ਤੁਸੀਂ ਮੈਨੂੰ ਬਜਟ ਦੇ ਉੱਪਰ ਬੋਲਣ ਲਈ ਟਾਈਮ ਦਿੱਤਾ ਹੈ। ਸਰਦਾਰ ਸੁਖਬੀਰ ਸਿੰਘ ਬਾਦਲ ਅਕਾਲੀ ਦਲ ਦੇ ਪ੍ਰਧਾਨ ਬੋਲ ਕੇ ਗਏ ਹਨ, ਉਹ ਕਹਿੰਦੇ

---

** Expunged as ordered by the Chair.

ਸੀ ਕਿ ਅਸੀਂ ਬੜਾ ਕੰਮ ਕੀਤਾ। No doubt, ਇਨ੍ਹਾਂ ਨੇ ਬੜੀਆਂ ਸੜਕਾਂ, ਬੜੇ ਪੁਲ, ਏਅਰਪੋਰਟ, ਬਹੁਤ ਵੱਡੀਆਂ ਵੱਡੀਆਂ ਸਰਕਾਰੀ ਬਿਲਡਿੰਗਾਂ, ਬਹੁਤ ਵਧੀਆ ਕੰਮ ਕੀਤੇ। ਇਹ ਹੋ ਸਕਦਾ ਹੈ ਕਿ ਇਨ੍ਹਾਂ ਦਾ ਰਾਜ ਕਰਨ ਦਾ 25 ਸਾਲ ਵਾਲਾ ਸੁਪਨਾ ਸਾਕਾਰ ਹੋ ਜਾਂਦਾ ਜੇਕਰ ਪੰਜਾਬ ਵਿਚ ਇਹ ਚਿੱਟਾ ਨਾ ਲੈ ਕੇ ਆਉਂਦੇ, ਰੇਤ ਮਾਫੀਆ ਨਾ ਬਣਾਉਂਦੇ, ਟ੍ਰਾਂਸਪੋਰਟ ਮਾਫੀਆ ਨਾ ਬਣਾਉਂਦੇ, ਕੇਬਲ ਮਾਫੀਆ ਨਾ ਬਣਾਉਂਦੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਵਾਲੇ ਕਾਂਡ ਪੰਜਾਬ ਵਿਚ ਨਾ ਹੁੰਦੇ ਤਾਂ ਇਹ ਹੋ ਸਕਦਾ ਕਿ ਇਹ 25 ਸਾਲ ਰਾਜ ਕਰਕੇ ਜਾਂਦੇ। ਹੁਣ ਇਹ ਆਪੋਜ਼ੀਸ਼ਨ ਵਾਲੇ ਬੜਾ ਰੌਲਾ ਪਾਉਂਦੇ ਹਨ। 10 ਸਾਲ ਦੀਆਂ ਗੱਲਾਂ ** ** ਬੜੀਆਂ ਨਿੰਦਦੇ ਹਨ (ਵਿਘਨ)

**ਮਾਨਯੋਗ ਡਿਪਟੀ ਸਪੀਕਰ:** ** ** ਦਾ ਕੋਈ ਡੈਜ਼ੀਗਨੇਸ਼ਨ ਨਹੀਂ ਹੈ।(ਵਿਘਨ) ਇੱਕ ਮਿੰਟ listen. ** ** is no designation. (ਵਿਘਨ)

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ :** ** ** ਕੀ ਹੁੰਦਾ ਹੈ?

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੈਂ ਮਾਨਯੋਗ ਡਿਪਟੀ ਸਪੀਕਰ ਕਹਿ ਦਿੰਦਾ ਹਾਂ। (ਵਿਘਨ)

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਮਾਫੀ ਮੰਗਣ।

(**ਇੱਕ ਆਵਾਜ਼ :** ਇਹ ਪ੍ਰੋਸੀਡਿੰਗਜ਼ ਵਿਚੋਂ ਕਢਵਾ ਦਿਉ ਜੀ। )

**ਮਾਨਯੋਗ ਡਿਪਟੀ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਂਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸੌਰੀ, ਡਿਪਟੀ ਸਪੀਕਰ ਸਾਹਿਬ (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਇਨ੍ਹਾਂ ਨੇ ਸੌਰੀ ਕਹਿ ਦਿੱਤਾ ਹੈ। (ਵਿਘਨ)

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ :** ਇਹ ਮਾਫੀ ਮੰਗਣ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ :** ਡਿਪਟੀ ਸਪੀਕਰ ਸਾਹਿਬ, really very sorry. ਮੈਂ ਇਸ ਗੱਲ ਦੀ ਮਾਫੀ ਮੰਗਦਾ ਹਾਂ (ਵਿਘਨ) ਮੈਂ ਕਹਿੰਦਾ ਹਾਂ ਕਿ ਮੈਂ ਮਾਫੀ ਮੰਗ ਲਈ ਹੈ ਜੀ। ਹੁਣ ਤਾਂ ਤੁਸੀਂ ਬੈਠ ਜਾਓ।

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ :** ਪਹਿਲਾਂ ਤੁਸੀਂ ਮਾਫੀ ਮੰਗੋ।

---

** Expunged as ordered by the Chair.

**ਸਰਦਾਰ ਸਿਮਰਜੀਤ ਸਿੰਘ ਬੈਂਸ** : ਲਿਖ ਕੇ ਮੰਗਾਂ ?

**ਮਾਨਯੋਗ ਡਿਪਟੀ ਸਪੀਕਰ:** ਬੈਂਸ ਸਾਹਿਬ, carry on, carry on.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਕਿਹਾ ਮੈਂ ਮਾਫੀ ਮੰਗ ਲਈ ਹੈ ਜੀ। ਹੁਣ ਤਾਂ ਤੁਸੀਂ ਬੈਠ ਜਾਉ। (ਵਿਘਨ) (ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਬਜਟ ਤੇ ਗੱਲ ਕਰ ਲਓ। ਬੈਂਸ ਸਾਹਿਬ ਤੁਸੀਂ ਟਾਈਮ ਨਾ ਖਰਾਬ ਕਰੋ। ਜਿਹੜੀ ਗੱਲ ਕਰਨੀ ਹੈ ਉਹ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਡਿਪਟੀ ਸਪੀਕਰ ਸਾਹਿਬ, ਇੱਧਰ ਵਾਲੇ ਸੱਜਣ ਬੜਾ ਜ਼ੋਰ ਲਗਾਉਂਦੇ ਹਨ।ਪੰਜਾਬੀ ਦੀ ਇੱਕ ਬੜੀ ਮਸ਼ਹੂਰ ਕਹਾਵਤ ਹੈ ਕਿ ਜਿਹੜੀ ਨੂੰਹ ਦੀ ਸਹੁਰੇ ਦੇ ਨਾਲ ਜ਼ਿਆਦਾ ਨੇੜਤਾ ਹੋਵੇ ਤਾਂ ਉਹ ਪਰਿਵਾਰ ਦੇ ਬਾਕੀ ਮੈਂਬਰਾਂ ਨੂੰ ਗਿਣਦੀ ਸੁਣਦੀ ਨਹੀਂ ਹੈ। ਬਾਦਲਾਂ ਦੀ ਸਤਿਕਾਰਯੋਗ ਕੈਪਟਨ ਅਮਰਿੰਦਰ ਸਿੰਘ ਜੀ ਦੇ ਨਾਲ ਕਾਫੀ ਨੇੜਤਾ ਚੱਲਦੀ ਹੈ। ਪੂਰੀ ਜੱਗ ਜ਼ਾਹਰ ਯਾਰੀ ਹੈ। (ਵਿਘਨ) (ਸ਼ੋਰ) ਸਰ, ਗੱਲ ਤਾਂ ਸੁਣ ਲਓ ਜੀ, ਤੁਸੀਂ ਮੇਰੀ ਇੱਕ ਮਿੰਟ ਗੱਲ ਤਾਂ ਸੁਣ ਲਓ ਜੀ। ਤੁਸੀਂ ਗੱਲ ਹੀ ਨਹੀਂ ਸੁਣਦੇ। ਤੁਸੀਂ ਐਵੇਂ ਹੀ ਰੌਲਾ ਪਾਈ ਜਾਂਦੇ ਹੋ। ਇੱਥੇ ਯਾਰੀਆਂ ਐਵੇਂ ਪਈਆਂ ਹੋਈਆਂ ਹਨ, ਤੁਸੀਂ ਐਵੇਂ ਬਾਹਵਾਂ ਚੜ੍ਹਾਉਂਦੇ ਰਹਿੰਦੇ ਹੋ ਕਿ ਸਿੱਧੂ ਸਾਹਿਬ ਆ ਗਏ, ਨਾਗਰਾ ਜੀ ਆ ਗਏ, ਰਾਜਾ ਆ ਗਿਆ। (ਵਿਘਨ) (ਸ਼ੋਰ)

**ਮਾਨਯੋਗ ਡਿਪਟੀ ਸਪੀਕਰ:** ਬੈਂਸ ਸਾਹਿਬ, Address the Chair only.

**ਸਰਦਾਰ ਸਿਮਰਜੀਤ ਸਿੰਘ ਬੈਂਸ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਅਨਰਜੀ ਵੇਸਟ ਕਰਨ ਵਾਲੇ ਸੱਜਣਾਂ ਨੂੰ ਬੇਨਤੀ ਕਰਦਾ ਹਾਂ ਕਿ ਅਨਰਜੀ ਵੇਸਟ ਨਾ ਕਰਿਆ ਕਰੋ .....

**ਮਾਨਯੋਗ ਡਿਪਟੀ ਸਪੀਕਰ** : ਬੈਂਸ ਸਾਹਿਬ, ਪਲੀਜ਼ । ਬੈਠ ਜਾਓ । ਬੈਠ ਜਾਓ, ਇੱਕ ਮਿੰਟ ।

**ਸੰਸਦੀ ਮਾਮਲੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੇ ਵੱਲ ਇੱਧਰ ਧਿਆਨ ਦਿਓ। ਮੈਨੂੰ ਐੱਲ.ਆਈ.ਪੀ. ਦਾ ਟਾਈਮ ਦੱਸ ਦਿਓ ਕਿ ਇਨ੍ਹਾਂ ਦਾ ਕਿੰਨਾ ਟਾਈਮ ਹੈ ?

**ਮਾਨਯੋਗ ਡਿਪਟੀ ਸਪੀਕਰ** : ਇਨ੍ਹਾਂ ਦਾ ਛੇ ਮਿੰਟ ਹੈ । ਦੋ ਮਿੰਟ ਰਹਿ ਗਏ ।

**ਸੰਸਦੀ ਮਾਮਲੇ ਮੰਤਰੀ** : ਦੋ ਮਿੰਟ means ਦੋ ਮਿੰਟ ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਮੈਂ ਪਹਿਲਾਂ ਹੀ ਕਹਿ ਰਿਹਾ ਸੀ । ਦੋ ਮਿੰਟ ਤਾਂ ਵਿੱਚੋਂ ਇਹ ਖਾ ਗਏ । (ਵਿਘਨ) ਤੁਸੀਂ ਨਹੀਂ ਬੋਲਣ ਦੇਣਾ, ਮੈਂ ਬਾਹਰ ਜਾ ਕੇ ਪ੍ਰੈੱਸ ਨੂੰ ਦੱਸ ਆਵਾਂਗਾ । ਤੁਸੀਂ ਮੇਰੀ ਨਹੀਂ ਸੁਣਨੀ, ਨਾ ਸੁਣਿਓ । ਤੁਸੀਂ ਪਹਿਲਾਂ ਨਹੀਂ ਸੁਣਦੇ ਸੀ ਤੇ ਹੁਣ ਕੀ ਸੁਣਨੀ ਹੈ । (ਵਿਘਨ) (ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਇੱਧਰ ਗੱਲ ਕਰੋ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਰਕਾਰ ਵਾਲੇ ਮੈਂਬਰਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ, ਜਿਹੜਾ ਬਜਟ ਆਇਆ ਹੈ, ਪੂਰਾ ** ** ਹੈ । ਜਿਹੜਾ ਇਨ੍ਹਾਂ ਦੀ ਪਾਰਟੀ ਦਾ ਪ੍ਰਧਾਨ ਤੇ ਹੁਣ ਮੁੱਖ ਮੰਤਰੀ ਹੱਥ ਵਿੱਚ ਪਵਿੱਤਰ ਗੁਟਕਾ ਸਾਹਿਬ ਫੜ ਕੇ ਸਹੁੰ ਖਾ ਸਕਦਾ ਹੋਵੇ ... (ਵਿਘਨ) ਸਹੁੰ ਚੁੱਕ ਸਕਦਾ ਹੋਵੇ ਤੇ ਉਸ ਸਰਕਾਰ ਦਾ ਵਿੱਤ ਮੰਤਰੀ ਇਹ ** ** ਹੈ। (ਵਿਘਨ) (ਸ਼ੋਰ) ਜਿਹੜੀਆਂ ਗੱਲਾਂ ਬੋਲ ਕੇ ਗਏ ਹਨ, ਮੈਂ ਉਸ ਤੋਂ ਇਲਾਵਾ ਬੋਲਣ ਲੱਗਾ ਹਾਂ । ਬੱਚੀਆਂ ਵਾਸਤੇ ਪਿਛਲੇ ਬਜਟ ਸੈਸ਼ਨ ਵਿੱਚ ਮੁੱਖ ਮੰਤਰੀ ਸਾਹਿਬ ਅਨਾਊਂਸ ਕਰਕੇ ਗਏ ਸੀ ਕਿ ਪਹਿਲੀ ਤੋਂ ਲੈ ਕੇ ਚਾਹੇ ਬੱਚੀ ਪੀ.ਐਚ.ਡੀ. ਕਰ ਜਾਵੇ ਪਰ ਉਸ ਦੀ ਸਟੱਡੀ ਫਰੀ ਕਰਾਂਗੇ।ਇਹ ਕਹਿ ਕੇ ਗਏ ਸੀ। ਸਰ, ਕੰਮ ਅਲੋਪ ਹੋ ਗਿਆ । ਉਸ ਤੋਂ ਬਾਅਦ ਅਸੀਂ ਚੁਨਾਵੀ ਵਾਅਦਾ ਪੂਰਾ ਕਰਨ ਵਾਸਤੇ ਪੰਜ ਰੁਪਏ ਪ੍ਰਤੀ ਯੂਨਿਟ ਇੰਡਸਟਰੀਲਿਸਟਸ ਨੂੰ ਬਿਜਲੀ ਦੇਣ ਲੱਗੇ ਹਾਂ। ਮੈਂ ਡਾਟਾ ਬਣਾ ਕੇ ਲਿਆਇਆ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਬ੍ਰਹਮ ਮਹਿੰਦਰਾ ਜੀ ਵਾਸਤੇ ਸਪੈਸ਼ਲ ਤੁਹਾਡੇ ਜ਼ਰੀਏ ਦੱਸਣ ਲੱਗਾ ਹਾਂ । 100 ਕਿਲੋਵਾਟ ਦੇ ਕੁਨੈਕਸ਼ਨ ਲਈ ਪੰਜ ਰੁਪਏ 51 ਪੈਸੇ ਪ੍ਰਤੀ ਯੂਨਿਟ ਸੀ । 100 ਕਿਲੋਵਾਟ ....

**ਮਾਨਯੋਗ ਡਿਪਟੀ ਸਪੀਕਰ :** ਬੈਂਸ ਸਾਹਿਬ, ਤੁਹਾਡਾ ਟਾਈਮ ਹੋ ਗਿਆ । Thank you very much.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਸ੍ਰੀ ਪਵਨ ਕੁਮਾਰ ਟੀਨੂ ਤੇ ਸ੍ਰੀ ਐਨ. ਕੇ. ਸ਼ਰਮਾ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਡਿਪਟੀ ਸਪੀਕਰ :** ਹਾਊਸ ਨੂੰ ਚੱਲਣ ਦਿਓ । ਹਾਊਸ ਬਹੁਤ ਵਧੀਆ ਚੱਲ ਰਿਹਾ ਹੈ । Thank you very much. (ਵਿਘਨ) (ਸ਼ੋਰ) ਰਾਜਾ ਵੜਿੰਗ ਜੀ । (ਵਿਘਨ) (ਸ਼ੋਰ) ਢੀਂਡਸਾ ਜੀ, ਤੁਸੀਂ ਬਹੁਤ ਆਨਰੇਬਲ ਮੈਂਬਰ ਹੋ । ਤੁਹਾਡੇ ਤੋਂ ਅਸੀਂ ਬਹੁਤ ਕੁਝ ਸਿੱਖਣਾ ਹੈ । Time constraint is there. ਜਿਹੜਾ ਟਾਈਮ ਦਿੱਤਾ ਹੈ, ਇਹ ਤੁਹਾਡਾ ਹੀ ਫੈਸਲਾ ਕੀਤਾ ਹੋਇਆ ਹੈ । ਮੇਰਾ ਆਪਣਾ ਫੈਸਲਾ ਨਹੀਂ ਹੈ । (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਸ੍ਰੀ ਪਵਨ ਕੁਮਾਰ ਟੀਨੂ ਅਤੇ ਸ੍ਰੀ ਐਨ. ਕੇ. ਸ਼ਰਮਾ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਡਿਪਟੀ ਸਪੀਕਰ :** ਖਹਿਰਾ ਜੀ, ਪਲੀਜ਼ ਹਾਊਸ ਨੂੰ ਚੱਲਣ ਦਿਉ । ਰਾਜਾ ਵੜਿੰਗ ਜੀ । (ਵਿਘਨ) (ਸ਼ੋਰ)

---

**Expunged as ordered by the Hon'ble Speaker.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਰ, ਮੈਂ ਇਨ੍ਹਾਂ ਤੋਂ ਬਾਅਦ (ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਵੱਲ ਇਸ਼ਾਰਾ) ਵਿੱਚ ਬੋਲਾਂਗਾ ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਹੀ ਬੋਲੋ । (ਵਿਘਨ) ਜੇ ਤੁਸੀਂ ਨਹੀਂ ਬੋਲਣਾ, ਫਿਰ ਮੈਂ ਅੱਗੇ ਨਾਂ ਬੋਲ ਦਿੰਦਾ ਹਾਂ । ਰਾਜਾ ਵੜਿੰਗ ਜੀ, ਤੁਹਾਡੇ ਪੰਜ ਮਿੰਟ ਹਨ ।(ਵਿਘਨ) ਆਨਰੇਬਲ ਫਾਈਨਾਂਸ ਮਨਿਸਟਰ ਸਾਹਿਬ ਨੇ ਵੀ ਬੋਲਣਾ ਹੈ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਸਾਡੇ ਕਾਬਲ-ਏ-ਕਦਰ ਪੰਜਾਬ ਦੇ ਖਜ਼ਾਨਾ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਬੜਾ ਚੰਗਾ ਬਜਟ ਇਸ ਹਾਊਸ ਵਿੱਚ ਪੇਸ਼ ਕੀਤਾ ਗਿਆ ਹੈ । ਇਸ ਤੋਂ ਵਧੀਆ ਬਜਟ ਮੈਨੂੰ ਨਹੀਂ ਲੱਗਦਾ ਕਿ ਕੋਈ ਹੋਰ ਵਿਅਕਤੀ ਲੈ ਕੇ ਆ ਸਕਦਾ ਸੀ ਜੋ ਮਾਨਯੋਗ ਖਜ਼ਾਨਾ ਮੰਤਰੀ ਜੀ ਬਜਟ ਲੈ ਕੇ ਆਏ ਹਨ, ਇਸ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ) ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ । ਅੱਜ ਇਧਰਲੇ ਪਾਸੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਢਿੱਡ ਬਹੁਤ ਦੁੱਖ ਰਿਹਾ ਹੈ। ਮੈਨੂੰ ਕਹਿਣਗੇ ਕਿ ਇਹ ਵੀ ਰੀਸ ਕਰਨ ਲੱਗ ਪਿਆ, ਸ਼ੇਅਰ ਸ਼ਾਇਰੀ ਦੀ । ਕਿਸੇ ਨੇ ਲਿਖਿਆ ਹੈ :

ਹੋ ਜਿਸ ਕੇ ਪਾਉਂ ਮੇਂ ਤਾਕਤ

ਚਲੇ ਗਏ ਹਨ, ਸੁਖਬੀਰ ਜੀ ।

ਹੋ ਜਿਸ ਕੇ ਪਾਉਂ ਮੇਂ ਤਾਕਤ ਵੁਹ ਚਲ ਕੇ ਰਹਤਾ ਹੈ
ਜ਼ਮਾਨਾ ਲਾਖ ਗਿਰਾਏ ਵੁਹ ਸੰਭਲ ਕੇ ਰਹਤਾ ਹੈ
ਹੋ ਜਿਸ ਚਿਰਾਗ ਮੇਂ ਤਾਕਤ ਉਜਾਲਾ ਕਰਨੇ ਕੀ

ਇਹ ਤਾਏ ਦੇ ਪੁੱਤ ਹਨ ਜਾਂ ਚਾਚੇ ਦੇ ਪੁੱਤ ਹਨ..

ਹੋ ਜਿਸ ਚਿਰਾਗ ਮੇਂ ਤਾਕਤ ਉਜਾਲਾ ਕਰਨੇ ਕੀ
ਦੁਨੀਆਂ ਲਾਖ ਬੁਝਾਏ ਵੁਹ ਜਲ ਕੇ ਰਹਤਾ ਹੈ, ਵੁਹ ਜਲ ਕੇ ਰਹਤਾ ਹੈ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਰੌਲਾ ਕੀ ਹੈ। ਬਜਟ ਦਾ ਰੌਲਾ ਨਹੀਂ। ਮੈਨੂੰ ਇਸ ਸਦਨ ਵਿੱਚ ਆਉਂਦਿਆਂ ਨੂੰ 6 ਸਾਲ ਹੋ ਗਏ ਹਨ। ਅੱਜ ਛੇਵਾਂ ਸਾਲ ਹੈ। ਮੈਂ ਨਹੀਂ ਦੇਖਿਆ ਕਿ ਕਦੇ ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਅੰਕੜੇ ਦਿੰਦੇ ਹੋਣ, ਕਦੇ ਨਹੀਂ ਦੇਖਿਆ। ਬੱਸ ਜਦੋਂ ਉਹ ਉਠਦੇ ਸੀ, ਕਹਿੰਦੇ ਸੀ ਚੱਕ ਦਿਆਂਗੇ। ਬਹਿ ਜਾ ਤੂੰ ਕਰ ਦਿਆਂਗੇ। ਮੈਂ ਬਜਟ ਦੀ ਗੱਲ ਕਰਦਾ ਹਾਂ, ਅੰਕੜੇ ਦੀ ਗੱਲ ਕਰਦਾ ਹਾਂ, ਅੰਕੜੇ ਦੀ। ਕਦੇ ਨਹੀਂ ਦੇਖਿਆ। ਡਿਪਟੀ ਸਪੀਕਰ ਸਾਹਿਬ, ਇਹ ਮਾਰ ਮੁਕਾ ਕੇ, ਗੱਡੀ ਦੇ ਟਾਇਰ ਲਾਹ ਕੇ, ਬੈਰਿੰਗ ਤੋੜ ਕੇ, ਨੱਟ ਬੋਲਟ ਕੱਢ ਕੇ, ਟਾਇਰਾਂ ਨੂੰ ਅੱਗ ਲਗਾ ਕੇ ਗਏ ਸੀ ਕਿ ਗੱਡੀ ਹੁਣ ਚਲਦੀ ਨਹੀਂ। ਇਨ੍ਹਾਂ ਨੇ ਤਹੱਈਆ ਕੀਤਾ ਸੀ ਕਿ ਲੈ ਪਰਮਿੰਦਰ, ਐਸਾ ਕੰਮ ਕਰਕੇ ਜਾ ਕਿ ਇਸ ਤੋਂ ਬਾਅਦ ਗੱਡੀ ਲੀਹ ਤੇ ਨਾ ਚੜ੍ਹ ਸਕੇ। ਓਹ ਸਦਕੇ, ਇਨ੍ਹਾਂ ਨੇ ਉਨ੍ਹਾਂ ਸੜੇ ਟਾਇਰਾਂ ਨੂੰ .....(ਵਿਘਨ)....

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਡਿਪਟੀ ਸਪੀਕਰ** : ਬੈਂਸ ਸਾਹਿਬ, ਪਲੀਜ਼ ਬੈਠ ਜਾਉ। ਬੈਂਸ ਸਾਹਿਬ ..... ਬੈਂਸ ਸਾਹਿਬ, please sit down. ਬੈਂਸ ਸਾਹਿਬ, ਪਲੀਜ਼ ਬੈਠ ਜਾਓ .......(ਵਿਘਨ).......

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਰੌਲਾ ਕੀ ਹੈ, ਸਰ (ਵਿਘਨ).......... ਰੌਲਾ ਕੀ ਹੈ (ਵਿਘਨ)........

**ਮਾਨਯੋਗ ਡਿਪਟੀ ਸਪੀਕਰ** : ਬੈਠ ਜਾਉ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਰੌਲਾ ਇਹ ਹੈ ਕਿ ਸੜੇ ਟਾਇਰਾਂ ਨੂੰ ....(ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਪਲੀਜ਼ ਬੈਠ ਜਾਓ ....(ਵਿਘਨ).....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸਾਡੀ ਸਰਕਾਰ ਨੇ ਸੜੇ ਟਾਇਰਾਂ ਨੂੰ ਅਤੇ ਟੁੱਟੇ ਬੈਰਿੰਗਾਂ ਨੂੰ ਆਪਣੀ ਕਾਬਲੀਅਤ ਨਾਲ ਅਤੇ ਇਨ੍ਹਾਂ ਆਲ੍ਹਾ ਅਫਸਰਾਂ ਦੀ ਕਾਬਲੀਅਤ ਨਾਲ ਦੁਬਾਰੇ ਉਸ ਗੱਡੀ ਤੇ ਟਾਇਰ ਚੜ੍ਹਾ ਕੇ ਉਸ ਗੱਡੀ ਨੂੰ ਲੀਹ ਤੇ ਪਾ ਦਿੱਤਾ। ਰੌਲਾ ਆਹ ਹੈ, ਹੋਰ ਕੋਈ ਰੌਲਾ ਨਹੀਂ ਹੈ। (ਥੰਪਿੰਗ) ਕੋਈ ਰੌਲਾ ਨਹੀਂ (ਵਿਘਨ) ਮਾਨਯੋਗ ਡਿਪਟੀ ਸਪੀਕਰ ਸਾਹਿਬ (ਵਿਘਨ) ਯਾਰ ਮੇਰਾ ਤੇਰੇ ਨਾਲ ਰੌਲਾ ਹੈ (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲ ਇਸ਼ਾਰਾ) (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਬੈਂਸ ਸਾਹਿਬ, ਪਲੀਜ਼ ਬੈਠ ਜਾਓ (ਵਿਘਨ) ਬੈਂਸ ਸਾਹਿਬ, ਤੁਸੀਂ ਬੈਠ ਜਾਉ। ਬੈਂਸ ਸਾਹਿਬ, ਪਲੀਜ਼ ਬੈਠ ਜਾਓ । ਪਲੀਜ਼ ਬੈਠ ਜਾਓ, ਪਲੀਜ਼ ਬੈਠ ਜਾਓ। ਬੈਠ ਜਾਓ ਪਲੀਜ਼ । ਪਲੀਜ਼ ਬੈਠ ਜਾਉ। ਪਲੀਜ਼, ਪਲੀਜ਼, ਪਲੀਜ਼, ਪਲੀਜ਼ ਬੈਠ ਜਾਉ, ਬੈਠ ਜਾਉ, ਬੈਠ ਜਾਉ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਡਿਪਟੀ ਸਪੀਕਰ ਸਾਹਿਬ, ਵਾਰ ਵਾਰ ...(ਵਿਘਨ)....

**ਸ਼੍ਰੀ ਪਵਨ ਕੁਮਾਰ ਟੀਨੂ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ....(ਵਿਘਨ)....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਪੁਆਇੰਟ ਆਫ ਆਰਡਰ ਕਾਹਦਾ ਟੀਨੂ ਜੀ? ....(ਵਿਘਨ).... ਕਾਹਦਾ...

**ਮਾਨਯੋਗ ਡਿਪਟੀ ਸਪੀਕਰ** : ਰਾਜਾ ਜੀ, ਇਧਰ, ਮੇਰੇ ਥਰੂ ਗੱਲ ਕਰੋ। ਇਧਰ ਰਾਜਾ ਜੀ ....(ਵਿਘਨ)...

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਡਿਪਟੀ ਸਪੀਕਰ ਸਾਹਿਬ, ਇਸ ਨੂੰ ਬਿਠਾਓ ਤਾਂ ਸਹੀ ਜੀ..(ਵਿਘਨ)....

**ਮਾਨਯੋਗ ਡਿਪਟੀ ਸਪੀਕਰ** : ਬੈਠੋ ਪਲੀਜ਼ .... ਪਲੀਜ਼ .... ਸਿਮਰਜੀਤ ਸਿੰਘ ਜੀ, ਬੈਠੋ ....(ਵਿਘਨ)...

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸੰਧੂ ਸਾਹਿਬ ਨੇ ਵਾਰ ਵਾਰ ਇਕਬਾਲ ਦੇ ਸ਼ੇਅਰਾਂ ਦੀ ਗੱਲ ਕਹੀ ....(ਵਿਘਨ)....

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ, ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਡਿਪਟੀ ਸਪੀਕਰ** : ਸੋਮ ਪ੍ਰਕਾਸ਼ ਜੀ ..(ਵਿਘਨ) ਸੋਮ ਪ੍ਰਕਾਸ਼ ਜੀ... ਸੋਮ ਪ੍ਰਕਾਸ਼ ਜੀ..... (ਵਿਘਨ) ਬੈਠ ਜਾਓ (ਵਿਘਨ)... ਕੋਈ ਸੁਣਦਾ ਹੀ ਨਹੀਂ, (ਵਿਘਨ).... ਪਲੀਜ਼ , ਪਲੀਜ਼ .... ਖਹਿਰਾ ਸਾਹਿਬ, ਤੁਸੀਂ ਟਾਈਮ ਬਰਬਾਦ ਕਰੀ ਜਾਂਦੇ ਹੋ? ਤੁਸੀਂ ਟਾਈਮ ਬਰਬਾਦ ਕਰ ਦਿੱਤਾ .....(ਵਿਘਨ) (ਸ਼ੋਰ...) ਪਲੀਜ਼ .... ਪਲੀਜ਼ ....ਪਲੀਜ਼, ਬੈਠ ਜਾਉ, No, ਤੁਸੀਂ ਕਿਉਂ ਟਾਈਮ ਖਰਾਬ ਕਰੀ ਜਾਂਦੇ ਹੋ । ਪਲੀਜ਼, ਤੁਸੀਂ ਬੈਠ ਜਾਉ। No ਤੁਸੀਂ ਕਨਕਲੂਡ ਕਰੋ । ਬੈਠ ਜਾਉ, ਪਲੀਜ਼, ਤੁਸੀਂ ਬੈਠੋਗੇ? ਤੁਸੀਂ ਕਨਕਲੂਡ ਕਰੋ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸੁਖਬੀਰ ਸਿੰਘ ਬਾਦਲ, ਐੱਮ.ਐੱਲ.ਏ. ਸਾਹਿਬ ਜਦੋਂ ਗੱਲ ਕਹਿ ਰਹੇ ਸੀ....(ਵਿਘਨ)....

**ਮਾਨਯੋਗ ਡਿਪਟੀ ਸਪੀਕਰ** : ਬੈਠ ਜਾਓ ....(ਵਿਘਨ).....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਕਹਿੰਦੇ ਖਜ਼ਾਨਾ ਮੰਤਰੀ ਨੇ ਸਾਰੀਆਂ ਸਕੀਮਾਂ ਬੰਦ ਕਰ ਦਿੱਤੀਆਂ, ਮੈਂ ਉਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ ......(ਵਿਘਨ)..

**ਸਰਦਾਰ ਸੁਖਪਾਲ ਸਿੰਘ ਖਹਿਰਾ** : ** **

**ਸਰਦਾਰ ਬਲਵਿੰਦਰ ਸਿੰਘ ਬੈਂਸ** : ** **

**ਮਾਨਯੋਗ ਡਿਪਟੀ ਸਪੀਕਰ** : ਪਲੀਜ਼ ਬੈਠ ਜਾਓ .....(ਵਿਘਨ)....

---

** Not recorded as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਮੈਂ ਸਹਿਮਤ ਹਾਂ। ....(ਵਿਘਨ)... ਪਰ ਬੰਦ ਕਿਹੜੀਆਂ ਸਕੀਮਾਂ ਕੀਤੀਆਂ ਇਹ ਤਾਂ ਦੱਸੋ ....(ਵਿਘਨ)....ਮੈਂ ਉਹ ਦੱਸਣਾ ਚਾਹੁੰਦਾ ਹਾਂ। ਕਿਹੜੀ ਸਕੀਮ ਬੰਦ ਕੀਤੀ, ਸੁਣੋ। ਉਨ੍ਹਾਂ ਨੇ ਉਹ ਕਿੱਟਾਂ ਬੰਦ ਕਰ ਦਿੱਤੀਆਂ। ਜਿਹੜੀਆਂ ਕਿੱਟਾਂ ਦੇ ਵਿੱਚ ਲਿਖਿਆ ਜਾਂਦਾ ਸੀ ਕਿ ਰਾਜ ਨਹੀਂ ਸੇਵਾ .....

**ਮਾਨਯੋਗ ਡਿਪਟੀ ਸਪੀਕਰ** : ਜੋ ਚੇਅਰ ਦੀ ਆਗਿਆ ਤੋਂ ਬਿਨਾਂ ਰੌਲਾ ਰੱਪਾ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ...(ਵਿਘਨ)....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : 2500 ਰੁਪਿਆ ਪ੍ਰਤੀ ਕਿੱਟ, ਉਹ 3000 ਰੁਪਏ ਦੀ ਕਿੱਟ 6500 ਰੁਪਏ ਦੀ ਲਗਾਈ ਜਾਂਦੀ ਸੀ (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਰਾਜਾ ਜੀ, ਕਨਕਲੂਡ ਕਰੋ, ਤੁਹਾਡਾ ਟਾਈਮ ਹੋ ਗਿਆ ਹੈ...

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਉਹ ਕੱਟ ਕਰ ਦਿੱਤੀ ....(ਵਿਘਨ)....

**ਮਾਨਯੋਗ ਡਿਪਟੀ ਸਪੀਕਰ** : ਰਾਜਾ ਜੀ, ਕਨਕਲੂਡ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਜਿਹੜਾ ਘੜੁੱਕਾ ਜਿੰਮ ਦੇਣਾ ਕੀਤਾ ਸੀ, ਉਸ ਦੇ ਨਾਲ ਜਦੋਂ ਬੰਦਾ ਖਿੱਚਦਾ ਸੀ ਤਾਂ ਬੰਦੇ ਦਾ ਸਾਹ ਘੁੱਟਿਆ ਜਾਂਦਾ ਸੀ (ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਰਾਜਾ ਜੀ, time is over. Raja ji, thank you... thank you. Raja, thank you. ਹੁਣ ਤੁਸੀਂ ਬੈਠ ਜਾਉ। ਹਾਂ ਜੀ, ਸਰਦਾਰ ਕੁਲਵੰਤ ਸਿੰਘ ਜੀ। (ਵਿਘਨ) No, no, ਪਲੀਜ਼, no, no. ਰਾਜਾ ਜੀ, no , ਰਾਜਾ ਜੀ no. ਤੁਸੀਂ ਬੈਠੋ, Not at all please ਬੈਠ ਜਾਉ। ਹਾਂ ਜੀ, ਸਰਦਾਰ ਕੁਲਵੰਤ ਸਿੰਘ ਜੀ। ਪਲੀਜ਼ ਬੈਠ ਜਾਉ। ਇਹ ਹਾਊਸ ਚੱਲਣ ਦਿਉ।ਰਾਜਾ ਜੀ ਬੈਠੋ। ਹੁਣ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਵੰਤ ਸਿੰਘ ਜੀ ਬੋਲਣਗੇ।

**ਸਰਦਾਰ ਕੁਲਵੰਤ ਸਿੰਘ ਪੰਡੋਰੀ (ਮਹਿਲ ਕਲਾਂ, ਐੱਸ.ਸੀ.):** ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਬਜਟ ਉਤੇ ਬੋਲਣ ਦਾ ਸਮਾਂ ਦਿੱਤਾ ਹੈ, ਤੁਹਾਡਾ ਧੰਨਵਾਦ । ਡਿਪਟੀ ਸਪੀਕਰ ਸਾਹਿਬ, ਮੈਂ ਪਹਿਲੀ ਵਾਰੀ ਬੋਲਣ ਲੱਗਿਆ ਹਾਂ । ਮੈਂ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ।ਮੈਂ ਸਾਰੇ ਹਾਊਸ ਦਾ ਧੰਨਵਾਦ ਕਰਨ ਲੱਗਾ ਹਾਂ।

(ਇਸ ਸਮੇਂ ਆਪੋਜ਼ੀਸ਼ਨ ਤੇ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਡਿਪਟੀ ਸਪੀਕਰ :** ਉਹ ਪਹਿਲੀ ਵਾਰੀ ਬੋਲਣ ਲੱਗੇ ਹਨ। ਇਸ ਲਈ ਕੁਝ ਸੋਚ ਲਿਆ ਜਾਵੇ, ਸੋਚ ਲਿਆ ਜਾਵੇ ਕਿ ਉਹ ਪਹਿਲੀ ਵਾਰੀ ਬੋਲਣ ਲੱਗੇ ਹਨ। (ਵਿਘਨ)(ਸ਼ੋਰ) ਆਪਾਂ ਆਪਣੇ ਸਾਥੀਆਂ ਦੀ ਆਹ ਕਦਰ ਕਰਦੇ ਹਾਂ? (ਵਿਘਨ)(ਸ਼ੋਰ) ਆਹ ਕਦਰ ਕਰਦੇ ਹੋ? ਤੁਸੀਂ ਵੱਡੇ ਹੋ ਕੇ ਆਹ ਕਦਰ ਕਰਦੇ ਹੋ? ਇਹ ਫਸਟ ਟਾਈਮ ਬੋਲਣ ਲੱਗਿਆ ਹੈ। ਤੁਸੀਂ ਰੌਲਾ ਪਾ ਕੇ ਡਿਸਟਰਬ ਕਰ ਰਹੇ ਹੋ। (ਵਿਘਨ)(ਸ਼ੋਰ) ਤੁਸੀਂ ਇਹ ਐਨਕਰੇਜ ਕਰਦੇ ਹੋ? ਤੁਸੀਂ, ਪਲੀਜ਼ ਬੈਠ ਜਾਉ। ਸੋਮ ਪ੍ਰਕਾਸ਼ ਜੀ, ਪਲੀਜ਼ ਬੈਠ ਜਾਉ। ਇਹ ਪਹਿਲੀ ਵਾਰੀ ਬੋਲਣ ਲੱਗੇ ਹਨ। ਆਹ, ਆਪਾਂ ਇਸ ਤਰ੍ਹਾਂ ਉਤਸ਼ਾਹਿਤ ਕਰ ਰਹੇ ਹਾਂ? ਆਹ, ਤੁਸੀਂ ਡੈਮੋਕਰੇਸੀ ਨੂੰ ਉਤਸ਼ਾਹਿਤ ਕਰ ਰਹੇ ਹੋ? ਪਲੀਜ਼ ਬੈਠ ਜਾਉ।

**ਸਰਦਾਰ ਕੁਲਵੰਤ ਸਿੰਘ ਪੰਡੋਰੀ** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਸਦਨ ਵਿਚ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ..

**ਮਾਨਯੋਗ ਡਿਪਟੀ ਸਪੀਕਰ:** ਪਲੀਜ਼ ਬੈਠ ਜਾਉ, ਸੋਮ ਪ੍ਰਕਾਸ਼ ਜੀ, ਪਲੀਜ਼ ਬੈਠ ਜਾਉ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਮੈਂ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਬਜਟ ਵਿੱਚ ਜਿਹੜਾ ਪੱਤਰਕਾਰ ਭਾਈਚਾਰਾ ਹੈ, ਆਪਾਂ ਦੇਸ਼ ਵਿੱਚ ਲੋਕਤੰਤਰ ਦਾ ਪ੍ਰੈੱਸ ਨੂੰ ਚੌਥਾ ਥੰਮ੍ਹ ਕਹਿੰਦੇ ਹਾਂ । ਵੱਖ ਵੱਖ ਰਾਜਨੀਤਕ ਪਾਰਟੀਆਂ ਨੇ ਪ੍ਰੈੱਸ ਲਈ ਹਰ ਚੋਣਾਂ ਦੇ ਸਮੇਂ, ਚੋਣ ਮੈਨੀਫੈਸਟੋ ਵਿਚ ਵੱਖ ਵੱਖ ਤਰ੍ਹਾਂ ਦੇ ਵਾਅਦੇ ਕੀਤੇ ਹਨ ਪਰ ਦੁੱਖ ਦੀ ਗੱਲ ਹੈ ਕਿ ਜਿਹੜਾ ਪੱਤਰਕਾਰ ਭਾਈਚਾਰਾ ਹੈ, ਅਸੀਂ ਵੀ ਪਿੰਡਾਂ ਵਿਚੋਂ ਜਿੱਤ ਕੇ ਆਉਂਦੇ ਹਾਂ ਜਿਹੜੀਆਂ ਸਾਡੀਆਂ ਖਬਰਾਂ ਪੱਤਰਕਾਰ ਭਾਈਚਾਰਾ ਅਖਬਾਰਾਂ ਵਿਚ ਨਸ਼ਰ ਕਰਦਾ ਹੈ ਜੇ ਮਾੜੀ ਮੋਟੀ ਵੀ ਸਾਡੀ ਕੋਈ ਖਬਰ ਵਿੰਗੀ-ਟੇਢੀ ਸਵੇਰ ਨੂੰ ਲੱਗ ਜਾਵੇ ਤਾਂ ਅਸੀਂ ਉਨ੍ਹਾਂ ਲਈ ਆਪਣੇ ਗੇਟ ਦਾ ਕੁੰਡਾ ਬੰਦ ਕਰ ਲੈਂਦੇ ਹਾਂ । ਅੱਜ ਪੂਰੇ ਭਾਰਤ ਤੇ ਪੰਜਾਬ ਵਿੱਚ ਜ਼ਿਆਦਾਤਰ ਪੱਤਰਕਾਰਾਂ ਤੇ ਹਰ ਜਗ੍ਹਾ ਤੇ ਹਮਲੇ ਹੋ ਰਹੇ ਹਨ। ਅੱਜ ਵੀ ਇੱਕ ਰੇਤ ਮਾਫੀਏ ਦੀ ਖਬਰ ਸ਼੍ਰੀ ਸੰਦੀਪ ਸ਼ਰਮਾ ਜੀ ਨੇ ਲਗਾਈ ਸੀ ਉਨ੍ਹਾਂ ਨੂੰ ਅੱਜ ਇੱਕ ਟਰੱਕ ਨੇ ਹੇਠਾਂ ਲੈ ਕੇ ਦਰੜ ਦਿੱਤਾ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) (ਵਿਘਨ) ਵੀਰ ਜੀ, ਇਹ ਅੱਜ ਦੀ ਖਬਰ ਹੈ, ਵੀਰ ਜੀ, ਮੈਂ ਪਹਿਲੀ ਵਾਰ ਬੋਲ ਰਿਹਾ ਹਾਂ, ਮੈਨੂੰ ਬੋਲਣ ਦਿਉ। (ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਬਜਟ ਤੇ ਗੱਲ ਕਰੋ, ਬਜਟ ਤੇ, ਬਜਟ ਤੇ, ਬਜਟ ਤੇ ਗੱਲ ਕਰੋ।(ਵਿਘਨ)(ਸ਼ੋਰ)

**ਸਰਦਾਰ ਕੁਲਵੰਤ ਸਿੰਘ ਪੰਡੋਰੀ** : ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਜਿਹੜੀਆਂ ਆਪਾਂ ਕੁਝ ਕੁ ਉਨ੍ਹਾਂ ਪੱਤਰਕਾਰ ਭਾਈਚਾਰੇ ਲਈ ਪੈਨਸ਼ਨ ਸਕੀਮਾਂ ਲਿਆਂਦੀਆਂ ਸੀ, ਅਸੀਂ ਇਹ ਵਾਅਦਾ ਕੀਤਾ ਸੀ ਕਿ ਉਨ੍ਹਾਂ ਨੂੰ ਮੈਡੀਕਲ ਬੀਮਾ, ਫਰੀ ਸਰਕਾਰੀ ਯਾਤਰਾ, ਸਰਕਾਰੀ ਨਿਵਾਸ ਅਲਾਟਮੈਂਟ ਕਰਵਾਵਾਂਗੇ ਤਾਂ ਕੁਝ ਨਾ ਕੁਝ ਤਾਂ ਉਨ੍ਹਾਂ ਨੂੰ ਦੇਣ ਦਾ ਆਪਣਾ ਫਰਜ਼ ਬਣਦਾ ਹੈ ਕਿਉਂਕਿ ਉਹ ਆਪਣੇ ਲਈ ਬਹੁਤ ਵੱਡੀ ਸੇਵਾ ਕਰਦੇ ਹਨ। ਦੂਸਰੀ ਗੱਲ ਸਾਡੇ ਹਲਕਾ ਮਹਿਲ ਕਲਾਂ ਦੇ ਅੰਦਰ, ਮੈਂ ਬਦਕਿਸਮਤੀ ਸਮਝਦਾ ਹਾਂ ਕਿ ਜਿਹੜੀਆਂ ਪੁਰਾਣੀਆਂ ਸਰਕਾਰਾਂ ਹਨ ਉਹ ਦੋ-ਚਾਰ ਮਹੀਨੇ ਪਹਿਲਾਂ ਵੱਡੇ ਵੱਡੇ ਪ੍ਰਾਜੈਕਟਾਂ ਦਾ ਐਲਾਨ ਕਰ ਜਾਂਦੀਆਂ ਹਨ ।ਸਾਡੇ ਕੁਪਰੋਹੀੜਾ ਤੋਂ ਲੈ ਕੇ ਗਹਿਲੇ ਤੱਕ 35000 ਸਿੰਘ ਸਿੰਘਣੀਆਂ ਸ਼ਹੀਦ ਹੋਏ ਹਨ, ਉਥੇ ਕੁਤਬਾ ਦੇ ਵਿੱਚ ਵੱਡਾ ਘੱਲੂਘਾਰਾ ਹੋਇਆ, ਉਥੇ ਪਿਛਲੀ ਸਰਕਾਰ ਨੇ ਜਿਹੜਾ ਪੁਲ ਸੀ ਉਹ ਬਿਲਕੁਲ ਖਤਮ ਹੋ ਗਿਆ ਸੀ, ਉਥੇ ਸਿਰਫ ਉਸ ਪੁਲ ਦੇ ਪਿੱਲਰ ਖੜ੍ਹੇ ਹਨ। ਸਰ ਜੀ, ਉਸ ਪੁਲ ਦੇ ਪਿੱਲਰ ਖੜ੍ਹੇ ਹਨ, ਉਹ ਅਧੂਰਾ ਪਿਆ ਹੈ ਉਥੇ ਦਸ ਵੀਹ ਪਿੰਡਾਂ ਨੂੰ ਆਉਣਾ-ਜਾਣਾ ਬਹੁਤ ਔਖਾ ਹੋਇਆ ਪਿਆ ਹੈ ਲੇਕਿਨ ਹੁਣ ਜਿਹੜੀ ਸਰਕਾਰ ਹੈ ਉਹ ਵੀ ਕੁਝ ਨਹੀਂ ਕਰਨਾ ਚਾਹੁੰਦੀ। ਪਹਿਲਾਂ ਵਾਲੇ ਇਕੱਲੇ ਪਿੱਲਰ ਹੀ ਖੜ੍ਹੇ ਰਹਿ ਗਏ। ਇਸ ਤਰ੍ਹਾਂ ਮੇਰੇ ਹਲਕੇ ਵਿੱਚ ਪਿੰਡ ਮੁੰਮ ਦਾ ਪੁਲ ਹੈ ਉਸ ਦੇ ਨਾਲ ਹੀ ਇੱਕ ਬੱਚਿਆਂ ਦੇ ਲਈ ਸਕੂਲ ਪੈਂਦਾ ਹੈ ਜਿਥੇ ਹਰ ਰੋਜ਼ ਜਿਹੜੇ ਰਾਹਗੀਰ ਹਨ, ਸਕੂਲੀ ਬੱਸਾਂ ਵੀ ਲੰਘਦੀਆਂ ਹਨ।ਮੈਂ ਇਹ ਚਾਹੁੰਦਾ ਹਾਂ ਤੇ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਉਹ ਪੁਲ ਘੱਟੋ ਘੱਟ ਦੋ ਫੁੱਟ ਤੋਂ ਵੱਧ ਦੀ ਵਹਿ ਚੁੱਕਿਆ ਹੈ ਤੇ ਕਿਸੇ ਸਮੇਂ ਵੀ ਵੱਡਾ ਹਾਦਸਾ ਵਾਪਰ ਸਕਦਾ ਹੈ। ਇਸ ਨੂੰ ਪ੍ਰੀਆਰਿਟੀ ਦੇ ਉਤੇ ਬਣਾਉਣਾ ਚਾਹੀਦਾ ਹੈ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਕਨਕਲੂਡ ਕਰੋ ਜੀ। ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਦੂਜੀ ਮੈਂ ਮੰਗ ਕਰਦਾ ਹਾਂ ਕਿ ਸਾਡੇ ਹਲਕੇ ਦੇ ਅੰਦਰ ਬਰਨਾਲਾ ਵਿੱਚ ਰਿਲਾਇੰਸ ਦੀ ਇੱਕ ਦੁੱਧ ਦੀ ਫੈਕਟਰੀ ਪੈਂਦੀ ਸੀ । ਮੈਂ ਵੀ ਪੇਂਡੂ ਪੱਤਰਕਾਰ ਭਾਈਚਾਰੇ ਵਿਚੋਂ ਆਇਆ ਹਾਂ ਉਥੇ ਅਸੀਂ ਅਨੇਕਾਂ ਖਬਰਾਂ ਲਗਾ ਚੁੱਕੇ ਹਾਂ। ਉਸ ਦੁੱਧ ਦੀ ਫੈਕਟਰੀ ਵਿੱਚ ਏਡਾ ਕੈਮੀਕਲ ਹੈ ਕਿ ਜੇਕਰ 200 ਲੀਟਰ ਦੁੱਧ ਆਉਂਦਾ ਹੈ। ਮੇਰੀ ਸਾਰੇ ਵੀਰਾਂ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਉਥੇ ਜੇ 200 ਲੀਟਰ ਦੁੱਧ ਆਉਂਦਾ ਹੈ ਤਾਂ ਉਥੇ ਘੱਟੋ ਘੱਟ 100 ਲੀਟਰ ਦੁੱਧ ਨਕਲੀ ਬਣ ਕੇ ਜਾਂਦਾ ਹੈ। ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਜਿਹੜੇ ਸਿਹਤ ਸੇਵਾਵਾਂ ਦੇ ...

**ਮਾਨਯੋਗ ਡਿਪਟੀ ਸਪੀਕਰ :** ਥੈਂਕ ਯੂ। ਥੈਂਕ ਯੂ।

**ਸਰਦਾਰ ਕੁਲਵੰਤ ਸਿੰਘ ਪੰਡੋਰੀ :** ਸਰ, ਇੱਕ ਮਿੰਟ ਜੀ।

**ਮਾਨਯੋਗ ਡਿਪਟੀ ਸਪੀਕਰ :** ਬੈਠੋ ਜੀ। ਤੁਹਾਡੇ ਚਾਰ ਮਿੰਟ ਸੀ, ਤੁਹਾਨੂੰ ਇੱਕ ਮਿੰਟ ਪਹਿਲੀ ਵਾਰ ਬੋਲਣ ਕਰਕੇ ਵੱਧ ਮਿਲਿਆ ਹੈ। ਹਾਂ ਜੀ, ਸ਼੍ਰੀ ਸੋਮ ਪ੍ਰਕਾਸ਼ ਜੀ। ਤੁਸੀਂ ਪਲੀਜ਼, ਬੈਠੋ। ਕੁਲਵੰਤ ਸਿੰਘ ਜੀ, ਤੁਸੀਂ ਬੈਠੋ। ਪਲੀਜ਼ ਬੈਠੋ। ਹਾਂ ਜੀ, ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ,ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਇਥੇ ਬਹੁਤ ਵਾਰੀ ਜੀ.ਐਸ.ਟੀ. ਦੀ ਗੱਲ ਹੋਈ ਹੈ, ਜੀ.ਐਸ.ਟੀ. ਦੀ ਗੱਲ ਕਰਦਿਆਂ ਮੋਦੀ ਸਾਹਿਬ ਤੇ ਜੇਤਲੀ ਸਾਹਿਬ ਦਾ ਨਾਂ ਵਾਰ ਵਾਰ ਲਿਆ ਜਾਂਦਾ ਰਿਹਾ । ਜਦੋਂ ਅਸੀਂ ਜੀ.ਐਸ.ਟੀ. ਦਾ ਬਿਲ ਪਾਸ ਕੀਤਾ ਸੀ, ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ ਇਨ੍ਹਾਂ ਨੇ ਕਿਹਾ ਸੀ ਕਿ ਗੱਲਾਂ ਕਰਨ ਨਾਲ ਕੰਮ ਨਹੀਂ ਹੁੰਦਾ, ਕੰਮ ਤਾਂ ਚੰਗੀ ਪਲਾਨਿੰਗ ਨਾਲ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਨਾਲ ਹੀ ਕਿਹਾ ਸੀ ਕਿ ਮੇਰੀ ਸਿਫਾਰਸ਼ ਹੈ ਕਿ ਅਸੀਂ ਹਿੰਦੁਸਤਾਨ ਤੋਂ ਅਲੱਗ ਕੋਈ ਮਸਤਾਨੀ ਚਾਲ ਨਹੀਂ ਚੱਲ ਸਕਦੇ। ਤਮਾਮ ਸਿਆਸੀ ਪਾਰਟੀਆਂ ਇਕੱਠੀਆਂ ਹੋ ਕੇ ਸਿਆਸੀ ਨੁਕਤਾਚੀਨੀ ਤੋਂ ਉੱਪਰ ਉੱਠ ਕੇ ਇਸ ਮੁੱਦੇ ਤੇ ਇਕੱਠੀਆਂ ਹੋਈਆਂ ਹਨ। ਮੈਂ ਕਾਬਲੇ ਕਦਰ ਮੈਂਬਰਾਂ ਨੂੰ ਬੜੇ ਅਦਬ ਨਾਲ ਕਹਾਂਗਾ ਕਿ ਇਸ ਨੂੰ ਤੁਸੀਂ ਸਰਬਸੰਮਤੀ ਨਾਲ ਪਾਸ ਕਰੋ। ਕਿਸੇ ਸਦੀ ਵਿੱਚ once in a century ਇਸ ਕਿਸਮ ਦਾ ਰਿਫਾਰਮ ਕਿਸੇ ਮੁਲਕ ਦੀ ਤਕਦੀਰ ਦਾ ਮੁਕੱਦਸ ਬਣਦਾ ਹੈ, ਇਹ ਆਪਾਂ ਨੂੰ ਪਾਸ ਕਰਨਾ ਚਾਹੀਦਾ ਹੈ।

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ ਜੀ। ਤੁਹਾਡਾ ਪੁਆਇੰਟ ਆ ਗਿਆ ਹੈ।

**ਸ਼੍ਰੀ ਸੋਮ ਪ੍ਰਕਾਸ਼** : ਇਹ ਬਿਲ ਜਦੋਂ ਪਾਸ ਕੀਤਾ ਤਾਂ ਸਰਬਸੰਮਤੀ ਨਾਲ ਪਾਸ ਕੀਤਾ ਅਤੇ ਥੰਪਿੰਗ ਕਰਕੇ ਪਾਸ ਕੀਤਾ ਸੀ। ਇੱਕ ਤੁਹਾਡੀ ਕੈਬਨਿਟ ਦਾ ਮੈਂਬਰ ਜਦੋਂ ਦਿੱਲੀ ਜਾ ਕੇ ਕਾਂਗਰਸ ਸੈਸ਼ਨ ਵਿੱਚ ਬੋਲਦਾ ਹੈ ਤਾਂ ਇਸ ਨੂੰ ਗੱਬਰ ਸਿੰਘ ਟੈਕਸ ਕਹਿੰਦਾ ਹੈ। ਫੇਰ ਇਸ ਦੀ ਕੁਲੈਕਟਿਵ ਰਿਸਪਾਂਸੇਬਿਲਟੀ ਬਣਦੀ ਹੈ। Where is the collective responsibility ?

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਪੁਆਇੰਟ ਆ ਗਿਆ ਹੈ।

(**ਅਵਾਜ਼ਾਂ** : ਕਿਹੜਾ ਮੈਂਬਰ ਸੀ?)

**ਸ਼੍ਰੀ ਸੋਮ ਪ੍ਰਕਾਸ਼** : ਸਿੱਧੂ ਸਾਹਿਬ ਨੇ ਕਿਹਾ ਹੈ। ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਜੀ, ਤੁਸੀਂ ਦੱਸੋ ਕੁਲੈਕਟਿਵ ਰਿਸਪਾਂਸੇਬਿਲਟੀ ਕਿੱਥੇ ਹੈ? (ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਸੋਮ ਪ੍ਰਕਾਸ਼ ਜੀ, ਤੁਹਾਡਾ ਪੁਆਇੰਟ ਆ ਗਿਆ ਹੈ। Thank you.

**ਸ਼੍ਰੀ ਸੋਮ ਪ੍ਰਕਾਸ਼** : ਸਰ, ਮੇਰੀ ਗੱਲ ਤਾਂ ਪੂਰੀ ਹੋ ਲੈਣ ਦਿਓ।(ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਇੱਕ ਮਿੰਟ ਵਿੱਚ ਨਿਬੇੜੋ। ਮਜੀਠੀਆ ਜੀ, ਪਲੀਜ਼ ਬੈਠ ਜਾਓ।(ਵਿਘਨ, ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਬੋਲ ਲੈਣ ਦਿਓ।

**ਮਾਨਯੋਗ ਡਿਪਟੀ ਸਪੀਕਰ** : ਸੋਮ ਪ੍ਰਕਾਸ਼ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਸੰਸਦੀ ਮਾਮਲੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਬੀ.ਜੇ.ਪੀ. ਵਾਲੇ ਸਤਿਕਾਰਯੋਗ ਮੈਂਬਰ ਸਾਹਿਬ ਬੋਲ ਰਹੇ ਹਨ, ਇਨ੍ਹਾਂ ਨੂੰ 5-7 ਮਿੰਟ ਹੋਰ ਦੇ ਦਿਓ। ਇਨ੍ਹਾਂ ਦੀ ਪਾਰਟੀ ਦਾ ਘੱਟ ਟਾਈਮ ਹੈ, ਅੱਛੀ ਗੱਲ ਕਰ ਰਹੇ ਹਨ।(ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ ਜੀ, ਇਨ੍ਹਾਂ ਨੂੰ ਟਾਈਮ ਦਿੱਤਾ।

**ਸ਼੍ਰੀ ਸੋਮ ਪ੍ਰਕਾਸ਼** : ਧੰਨਵਾਦ ਜੀ।(ਵਿਘਨ, ਸ਼ੋਰ) ਡਿਪਟੀ ਸਪੀਕਰ ਸਾਹਿਬ, ਤੁਸੀਂ ਟਾਈਮ ਦੇ ਕੇ ਵਾਹ ਵਾਹ ਖੱਟ ਲੈਂਦੇ?

**ਮਾਨਯੋਗ ਡਿਪਟੀ ਸਪੀਕਰ** : ਇਨ੍ਹਾਂ ਦੇ ਖਾਤੇ ਵਿੱਚ ਵਾਹ ਵਾਹ ਆਉਣੀ ਸੀ।

**ਸ਼੍ਰੀ ਸੋਮ ਪ੍ਰਕਾਸ਼** : ਮਿਹਰਬਾਨੀ ਜੀ। ਮੈਂ ਬੇਨਤੀ ਇਹ ਕਰਨੀ ਸੀ ਕਿ ਯੂਨੀਵਰਸਿਟੀਆਂ ਲਈ ਪੈਸੇ ਰੱਖੇ ਹਨ। 50 ਕਰੋੜ ਰੁਪਿਆ ਪੰਜਾਬੀ ਯੂਨੀਵਰਸਿਟੀ ਲਈ....(ਵਿਘਨ, ਸ਼ੋਰ) ਇੱਕ ਮਿੰਟ ਜੀ। ਮੈਂ ਪੰਜਾਬੀ ਯੂਨੀਵਰਸਿਟੀ ਦੀ ਗੱਲ ਕਰ ਰਿਹਾ ਸੀ। ਉਨ੍ਹਾਂ ਨੂੰ 50 ਕਰੋੜ ਰੁਪਿਆ ਦਿੱਤਾ ਹੈ। ਗੁਰੂ ਰਵਿਦਾਸ ਯੂਨੀਵਰਸਿਟੀ ਲਈ ਕਿੰਨੇ ਪੈਸੇ ਦਿੱਤੇ ਹਨ?(ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਪਲੀਜ਼, ਸਾਰੇ ਸੁਣੋ।

**ਸ਼੍ਰੀ ਸੋਮ ਪ੍ਰਕਾਸ਼** : ਇਨ੍ਹਾਂ ਨੇ ਲਿਖਿਆ ਹੈ ਕਿ ਅਸੀਂ 6% ਵੱਧ ਦੇਵਾਂਗੇ, ਪਿਛਲੀ ਵਾਰੀ ਜ਼ੀਰੋ ਦਿੱਤਾ ਸੀ। ਮੈਂ ਕੱਲ੍ਹ ਵੀ ਗੱਲ ਕੀਤੀ ਸੀ ਕਿ 6% ਇਨਕ੍ਰੀਜ਼ ਕਿਸ ਚੀਜ਼ ਦੀ ਹੋਈ? ਜਿੱਥੇ ਗੁਰੂ ਰਵਿਦਾਸ ਮਹਾਰਾਜ ਜੀ ਦਾ ਨਾਂ ਆਉਂਦਾ ਹੈ, ਉਥੇ ਇਸ ਸਰਕਾਰ ਨੂੰ ਪਤਾ ਨਹੀਂ ਕੀ ਹੁੰਦਾ ਹੈ? ਮੈਂ ਕੱਲ੍ਹ ਵੀ ਤੁਹਾਨੂੰ ਬੇਨਤੀ ਕੀਤੀ ਸੀ, ਖੁਰਾਲਗੜ੍ਹ ਦਾ ਤੁਸੀਂ ਪਾਪ ਨਾ ਕਰਿਓ। ਮੰਤਰੀ ਜੀ, ਸਰਦਾਰ ਨਵਜੋਤ ਸਿੰਘ ਸਿੱਧੂ ਨੇ ਕਿਹਾ ਸੀ ਕਿ ਸਾਡੀ ਪੱਗ ਦਾ ਲੜ ਹੈ। ਪੱਗ ਆਪਣੀ ਤੁਸੀਂ ਆਪ ਢਿੱਲੀ ਨਾ

ਕਰ ਲਇਓ। ਕਿਤੇ ਧਾਰਾ 295 ਦੇ ਪਰਚੇ ਤੁਹਾਨੂੰ ਆਪਣੇ ਆਪ ਤੇ ਨਾ ਕਰਨੇ ਪੈ ਜਾਣ। ਇਹ ਪਾਪ ਤੁਸੀਂ ਕਰੋਗੇ ਜੇ ਤੁਸੀਂ ਪੈਸੇ ਨਹੀਂ ਦਿਓਗੇ। ਮੇਰੀ ਬੇਨਤੀ ਹੈ ਕਿ ਜਿਹੜੇ ਪੈਸੇ ਦੇਣੇ ਹਨ, ਉਹ ਦਿਓ। ਮੈਂ ਇੱਕ ਹੋਰ ਬੇਨਤੀ ਕਰਨੀ ਹੈ ਕਿ ਜੀ.ਐੱਸ.ਟੀ. ਦੀ ਗੱਲ ਵਾਰ ਵਾਰ ਇੱਥੇ ਕੀਤੀ ਜਾਂਦੀ ਹੈ। ਢੀਂਡਸਾ ਜੀ ਨੇ ਠੀਕ ਕਿਹਾ ਹੈ ਕਿ ਸਿਰਫ ਜੀ.ਐੱਸ.ਟੀ. ਕਰਕੇ ਪੰਜਾਬ ਬਚਿਆ ਹੈ। ਫਾਈਨਾਂਸ ਮਨਿਸਟਰ ਨੇ ਕਿਹਾ ਸੀ ਕਿ ਫੈਡਰਲ ਗੌਰਮਿੰਟ ਹੈ, ਸੈਂਟਰਲ ਗੌਰਮਿੰਟ ਨੇ ਆਪਣੀ ਅਟਾਨਮੀ ਛੱਡੀ ਹੈ। ਆਪਣੀ ਅਟਾਨਮੀ ਛੱਡ ਕੇ ਸਾਡੇ ਨਾਲ ਰਲੇ ਹਨ। ਸਾਨੂੰ ਟੈਕਸ ਮਿਲੇਗਾ ਅਤੇ ਅਸੀਂ ਮਾਲਾਮਾਲ ਹੋਵਾਂਗੇ। ਇੱਕ ਪਾਸੇ ਅਸੀਂ ਕਿਤੇ ਅੰਮ੍ਰਿਤਸਰ ਜਾ ਕੇ ਗੱਲ ਕਰਦੇ ਹਾਂ, ਉਥੇ ਜਾ ਕੇ ਮੁਜ਼ਾਹਰੇ ਕਰਦੇ ਹਾਂ। ਸਾਡਾ ਮੰਤਰੀ ਕਹੇ ਕਿ ਗੱਬਰ ਟੈਕਸ ਹੈ। ਇਹ ਦੱਸੋ ਕਿ ਇਹ ਗੱਬਰ ਸਿੰਘ ਟੈਕਸ ਹੈ ਜਾਂ ਜੀ.ਐੱਸ.ਟੀ. ਹੈ? ਫਾਈਨਾਂਸ ਮਨਿਸਟਰ ਸਾਹਿਬ ਇਹ ਕਲੀਅਰ ਕਰ ਦੇਣ, ਇਹ ਮੇਰੀ ਬੇਨਤੀ ਹੈ।(ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਸੋਮ ਪ੍ਰਕਾਸ਼ ਜੀ, ਰਾਜਾ ਵੜਿੰਗ ਜੀ ਨੂੰ ਪੁਆਇੰਟ ਆਫ ਆਰਡਰ ਤੇ ਬੋਲ ਲੈਣ ਦਿਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਡਿਪਟੀ ਸਪੀਕਰ ਸਾਹਿਬ, ਜਿਹੜੀ ਜੀ.ਐੱਸ.ਟੀ. ਦੀ ਗੱਲ ਕੀਤੀ ਹੈ, ਅਸੀਂ ਪਹਿਲਾਂ ਵੀ ਜੀ.ਐੱਸ.ਟੀ. ਦੇ ਹੱਕ ਦੀ ਗੱਲ ਕੀਤੀ ਸੀ ਕਿ ਲਾਗੂ ਹੋਣਾ ਚਾਹੀਦਾ ਹੈ ਅਤੇ ਅੱਜ ਵੀ ਉਸ ਗੱਲ ਤੇ ਖੜ੍ਹੇ ਹਾਂ। ਲੇਕਿਨ ਗੱਬਰ ਸਿੰਘ ਟੈਕਸ ਕਹਿਣ ਦੀ ਜਿਥੋਂ ਤੱਕ ਗੱਲ ਹੈ, ਅਸੀਂ ਕਿਹਾ ਸੀ ਕਿ ਇੱਕ ਸਲੈਬ ਰੱਖਣੀ ਚਾਹੀਦੀ ਹੈ, 18% ਤੋਂ ਉੱਪਰ ਨਹੀਂ ਹੋਣਾ ਚਾਹੀਦਾ। ਇਨ੍ਹਾਂ ਨੇ ਆਪਣੀ ਮਰਜ਼ੀ ਨਾਲ ਜਿੱਥੇ ਮਰਜ਼ੀ 24%, 26% ਲਗਾ ਦਿੱਤਾ। ਸੋ, ਇਸ ਕਰਕੇ ਗੱਬਰ ਸਿੰਘ ਟੈਕਸ ਕਿਹਾ ਗਿਆ ਸੀ।

**ਸ਼੍ਰੀ ਸੋਮ ਪ੍ਰਕਾਸ਼ :** ਡਿਪਟੀ ਸਪੀਕਰ ਸਾਹਿਬ, ਜੋ ਸਿੱਧੂ ਸਾਹਿਬ ਨੇ ਕਿਹਾ ਹੈ, ਅਸੀਂ ਉਸ ਨੂੰ ਕੰਡੈਮ ਕਰਦੇ ਹਾਂ ਜਾਂ ਉਸ ਨੂੰ ਗੱਬਰ ਸਿੰਘ ਟੈਕਸ ਮੰਨਦੇ ਹਾਂ? ਆਪਾਂ ਨੂੰ ਕਲੀਅਰ ਕਰਨਾ ਪਵੇਗਾ। ਇੱਕ ਮੰਤਰੀ ਕੁਝ ਬੋਲਦਾ ਹੈ ਅਤੇ ਦੂਜਾ ਕੁਝ ਬੋਲਦਾ ਹੈ, ਆਪਾਂ ਖੜ੍ਹੇ ਕਿੱਥੇ ਹਾਂ? ਇਸ ਕਰਕੇ ਮੇਰੀ ਬੇਨਤੀ ਹੈ ਜੀ....

*7.20 ਵਜੇ ਸ਼ਾਮ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਮੈਂ ਨੀਲੇ ਕਾਰਡਾਂ ਦੀ ਗੱਲ ਕਰਨੀ ਸੀ। ਸਾਡੇ 7500 ਨੀਲੇ ਕਾਰਡ ਕੱਟ ਦਿੱਤੇ ਔਰ ਫਿਰ ਹਲਕਾ ਇੰਚਾਰਜ ਦੇ ਥਰੂ ਬਣਨੇ ਸ਼ੁਰੂ ਹੋ ਗਏ। ਇਸ ਤਰ੍ਹਾਂ ਹੀ ਅੱਧੀਆਂ ਪੈਨਸ਼ਨਾਂ ਕੱਟ ਦਿੱਤੀਆਂ। ਜਿਹੜਾ ਹਲਕਾ ਇੰਚਾਰਜ ਹੈ, ਉਸ ਦੇ ਘਰੋਂ ਲਿਸਟ ਜਾਵੇਗੀ ਤਾਂ ਉਹ ਪਾਸ ਹੋਵੇਗੀ। ਸਪੀਕਰ ਸਾਹਿਬ, ਮੈਂ ਸਾਰੇ ਐੱਮ.ਐੱਲ.ਏਜ਼ ਵਲੋਂ ਇਕ ਹੋਰ ਬੇਨਤੀ ਕਰਨੀ ਚਾਹਾਂਗਾ। ਸਪੀਕਰ ਸਾਹਿਬ, ਤੁਸੀਂ ਆਏ ਹੋ, ਤੁਹਾਡੀ ਬਹੁਤ ਮਿਹਰਬਾਨੀ ਹੈ, ਤੁਹਾਡੇ ਹੁੰਦਿਆਂ ਗੱਲ ਹੋ ਜਾਵੇ ਤਾਂ ਬਹੁਤ ਚੰਗੀ ਰਹੇਗੀ। ਮੈਂ ਸਾਰੇ ਐੱਮ.ਐੱਲ.ਏਜ਼ ਦੇ ਬਿਹਾਫ ਤੇ ਗੱਲ ਕਰਨੀ ਹੈ।ਸਾਰੇ ਐੱਮ.ਐੱਲ.ਏਜ਼ ਆਪਣੇ ਹਲਕਿਆਂ ਦੇ ਕੰਮ ਕਰਦੇ ਹਨ। ਸਾਰਿਆਂ ਨੂੰ ਬਹੁਤ ਕੰਮ ਕਰਨਾ ਪੈਂਦਾ ਹੈ ਅਤੇ ਦਫ਼ਤਰ ਵੀ ਜਾਣਾ ਹੁੰਦਾ ਹੈ। ਮੇਰੀ ਬੇਨਤੀ ਹੈ ਕਿ ਜਿਹੜਾ ਐੱਮ.ਐੱਲ.ਏਜ਼ ਦੇ ਨਾਲ ਸੈਕਟਰੀਏਟ ਹੈ, ਉਸ ਨੂੰ ਸਟਰੈਂਥਨ ਕਰਨਾ ਚਾਹੀਦਾ ਹੈ। ਉਸ ਦੇ ਨਾਲ ਜਿਹੜਾ ਆਫਿਸ ਅਸਿਸਟੈਂਟ ਹੈ, ਉਸ ਨੂੰ ਕੋਈ ਸਰਕਾਰੀ ਦਫ਼ਤਰ ਦਿੱਤਾ ਜਾਵੇ ਜਿਸ ਵਿਚ ਉਹ ਬੈਠ ਕੇ ਆਪਣਾ ਕੰਮ ਕਰ ਸਕੇ। ਇਹ ਕੰਮ ਸਾਰੇ ਹੀ ਐੱਮ.ਐੱਲ.ਏਜ਼ ਦਾ ਹੈ। ਮੈਂ ਇਕ ਹੋਰ ਬੇਨਤੀ ਫਾਈਨਾਂਸ ਮਨਿਸਟਰ

[ਸ਼੍ਰੀ ਸੋਮ ਪ੍ਰਕਾਸ਼]
ਸਾਹਿਬ ਨੂੰ ਕਰਾਂਗਾ ਕਿ ਜਿੰਨੇ ਵੀ ਸਕਿਉਰਿਟੀ ਵਹੀਕਲ ਸਾਨੂੰ ਸਾਰਿਆਂ ਨੂੰ ਮਿਲੇ ਹਨ, ਉਹ ਸਾਰੇ ਬੰਦ ਹੋਏ ਪਏ ਹਨ। ਸਾਡੀਆਂ ਗੱਡੀਆਂ 5-5 ਲੱਖ ਕਿਲੋਮੀਟਰ ਚੱਲ ਚੁੱਕੀਆਂ ਹਨ। ਹੁਣ ਤਾਂ ਰਿਪੇਅਰ ਕਰਨ ਵਾਲੀਆਂ ਏਜੰਸੀਆਂ ਨੇ ਇਹ ਗੱਡੀਆਂ ਰਿਪੇਅਰ ਕਰਨੀਆਂ ਵੀ ਬੰਦ ਕਰ ਦਿੱਤੀਆਂ ਹਨ। ਉਹ ਬਿਲ ਹੀ ਨਹੀਂ ਲੈ ਰਹੇ। ਇਹ ਸਾਰੇ ਐੱਮ.ਐੱਲ.ਏਜ਼ ਦੀਆਂ ਗੱਡੀਆਂ ਦੀ ਪ੍ਰਾਬਲਮ ਹੈ। ਸਾਰੇ ਐੱਮ.ਐੱਲ.ਏਜ਼ ** ** ਮਾਰਦੇ ਹਨ। ਸਪੀਕਰ ਸਾਹਿਬ, ਇਸ ਗੱਲ ਵੱਲ ਧਿਆਨ ਦਿੱਤਾ ਜਾਵੇ ਤਾਂ ਕਿ ਹਰੇਕ ਐੱਮ.ਐੱਲ.ਏ. ਆਪਣਾ ਕੰਮ ਠੀਕ ਤਰ੍ਹਾਂ ਕਰ ਸਕੇ।

**ਮਾਨਯੋਗ ਸਪੀਕਰ :** ** ** ਸ਼ਬਦ ਐਕਸਪੰਜ ਕਰ ਦਿਉ ਜੀ।

**ਸ਼੍ਰੀ ਸੋਮ ਪ੍ਰਕਾਸ਼:** ਸਪੀਕਰ ਸਾਹਿਬ, ਇਹ ਜ਼ਰੂਰੀ ਹੈ । ਹੁਣ ਮੈਂ ਟੀਚਰਾਂ ਦੀਆਂ ਤਨਖਾਹਾਂ ਦੀ ਗੱਲ ਕਰਦਾ ਹਾਂ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਮੈਂ ਤੁਹਾਡਾ ਇੱਕ ਮਿੰਟ ਲੈਣਾ ਹੈ ਜੀ। ਤੁਹਾਡੇ ਤੋਂ ਸਿਰਫ ਇਕ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ ਕਿ ਜਦੋਂ ਮਾਨਯੋਗ ਮੈਂਬਰ, ਸੁਖਬੀਰ ਸਿੰਘ ਬਾਦਲ ਜੀ ਬੋਲੇ....

**ਸ਼੍ਰੀ ਸੋਮ ਪ੍ਰਕਾਸ਼:** ਸਪੀਕਰ ਸਾਹਿਬ, ਮੇਰੀ ਵਾਰੀ ਹੈ। ਮੈਨੂੰ ਬੋਲ ਲੈਣ ਦਿਉ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਇੱਕ ਮਿੰਟ ਜੀ। ਇਸ ਤੋਂ ਬਾਅਦ ਤੁਸੀਂ ਬੋਲ ਲੈਣਾ। ਸਪੀਕਰ ਸਾਹਿਬ, ਉਸ ਤੋਂ ਬਾਅਦ ਪੰਜ ਕੁ ਮਿੰਟ ਮੈਂ ਬੋਲਿਆ ਹਾਂ। ਮੇਰੇ ਬੋਲਣ ਤੋਂ ਬਾਅਦ ਤੁਹਾਡੇ ਨਾਲ ਤਕਰਾਰ ਹੋਇਆ। ਜਿਹੜਾ ਤਕਰਾਰ ਹੋਇਆ, ਮੈਂ ਸਮਝਦਾ ਹਾਂ ਕਿ ਤੁਸੀਂ ਉਹ ਐਕਸਪੰਜ ਕੀਤਾ ਹੈ। ਲੇਕਿਨ ਮਿਸਅੰਡਰਸਟੈਂਡਿੰਗ ਹੋ ਗਈ, ਸ਼ਾਇਦ ਮੇਰਾ ਲੈਕਚਰ ਵੀ ਤੁਸੀਂ ਐਕਸਪੰਜ ਕਰ ਦਿੱਤਾ। ਸਰ, ਇਸ ਬਾਰੇ ਕਲੈਰੀਫਾਈ ਕਰ ਦਿਉ। ਮੈਂ ਕੋਈ ਵੀ ਗੱਲ ਗਲਤ ਨਹੀਂ ਕਹੀ। ਮੈਂ ਸਿਰਫ ਸ਼੍ਰੋਮਣੀ ਅਕਾਲੀ ਦਲ ਦੀ ਗੱਲ ਕੀਤੀ ਹੈ, ਇਹ ਗੱਲ ਕੀਤੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਦੇ ਅੱਜ ਤੱਕ ਜਿੰਨੇ ਵੀ ਪ੍ਰਧਾਨ ਰਹੇ ਹਨ, ਸਭ ਨੇ ਅੰਮ੍ਰਿਤ ਛਕਿਆ ਹੋਇਆ ਸੀ, ਲੇਕਿਨ ਸੁਖਬੀਰ ਬਾਦਲ ਜੀ ਨੇ....(ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲੋਂ ਕਈ ਮੈਂਬਰ ਖੜ੍ਹੇ ਹੋ ਕੇ ਬੋਲਣ ਲੱਗ ਪਏ।)

**ਮਾਨਯੋਗ ਸਪੀਕਰ:** ਇਥੇ ਜੋ ਕੁਝ ਵੀ ਹੁੰਦਾ ਹੈ (ਵਿਘਨ)(ਸ਼ੋਰ) ਜੋ ਕੁਝ ਵੀ ਹੁੰਦਾ ਹੈ, ਉਹ as per record ਹੁੰਦਾ ਹੈ। ਇਥੇ ਹੋਰ ਕੁਝ ਨਹੀਂ ਹੁੰਦਾ। ਪਲੀਜ਼, ਬੈਠੋ। ਹਾਂ ਜੀ, ਸੋਮ ਪ੍ਰਕਾਸ਼ ਜੀ, ਬੋਲੋ। (ਵਿਘਨ) ਸਭ ਕੁਝ as per record ਹੁੰਦਾ ਹੈ। ਸ਼੍ਰੀ ਸੋਮ ਪ੍ਰਕਾਸ਼ ਜੀ, ਤੁਸੀਂ ਕਨਕਲੂਡ ਕਰੋ ਜੀ। (ਵਿਘਨ)

**ਸ਼੍ਰੀ ਸੋਮ ਪ੍ਰਕਾਸ਼:** ਸਪੀਕਰ ਸਾਹਿਬ, ਮੈਂ ਕਨਕਲੂਡ ਕਰਨ ਲੱਗਿਆ ਹਾਂ ਜੀ।(ਵਿਘਨ)(ਸ਼ੋਰ)

---

** Expunged as ordered by the Chair.

**ਮਾਨਯੋਗ ਸਪੀਕਰ:** ਬੈਠੋ, ਪਲੀਜ਼, ਬੈਠੋ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, as per record ਦਾ ਮਤਲਬ ਕਲੀਅਰ ਕਰ ਦਿਉ ਜੀ। (ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਤੋਂ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਕੀ ਕਰਾਂ? ਹੁਣ ਪੜ੍ਹ ਕੇ ਸੁਣਾਵਾਂ? ਕੀ ਮੈਂ ਹੁਣ ਪੜ੍ਹ ਕੇ ਸੁਣਾਵਾਂ? (ਵਿਘਨ)(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ** : ਜੇਕਰ ਮੇਰਾ ਲੈਕਚਰ ਸਟੈਂਡ ਕਰਦਾ ਹੈ ਤਾਂ ਮੈਂ ਧੰਨਵਾਦ ਕਰਦਾ ਹਾਂ ਜੀ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਬੈਠ ਜਾਵੋ। (ਵਿਘਨ)

**ਸ਼੍ਰੀ ਸੋਮ ਪ੍ਰਕਾਸ਼** : ਸਪੀਕਰ ਸਾਹਿਬ, ਜਦੋਂ ਵੀ ਅਸੀਂ ਐੱਸ.ਸੀਜ਼ ਦੇ ਮਸਲਿਆਂ ਨੂੰ ਚੁੱਕਣ ਦੀ ਕੋਸ਼ਿਸ਼ ਕਰਦੇ ਹਾਂ ਜਾਂ ਟੀਨੂ ਜੀ ਮਸਲੇ ਚੁੱਕਦੇ ਹਨ ਤਾਂ ਉਸ ਵਕਤ ਸਭ ਤੋਂ ਜ਼ਿਆਦਾ ਇਹ ਸਾਨੂੰ ਕਿਉਂ ਟੋਕਦੇ ਹਨ?(ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ ਵੱਲ ਇਸ਼ਾਰਾ)... ਅਸੀਂ ਐੱਸ.ਸੀ. ਐਕਟ ਦੀ ਗੱਲ ਕੀਤੀ ਕਿ ਸਾਨੂੰ ਐੱਸ.ਸੀ. ਕਮਿਸ਼ਨ ਸਬੰਧੀ ਬੋਲਣ ਦਾ ਸਮਾਂ ਦਿਉ। ਉਸ ਕਮਿਸ਼ਨ ਦੀਆਂ ਅਸਾਮੀਆਂ 10 ਤੋਂ ਘਟਾ ਕੇ 3 ਕਰ ਦਿੱਤੀਆਂ ਔਰ ਇਨ੍ਹਾਂ ਨੇ ਕਿਹਾ ਕਿ ਬਿਲਕੁਲ ਠੀਕ ਹੋਇਆ ਹੈ ਅਤੇ ਤੁਸੀਂ ਗਲਤ ਬੋਲਦੇ ਹੋ। ਕੀ ਤੁਸੀਂ ਐੱਸ.ਸੀ. ਕਮਿਸ਼ਨ ਦੀਆਂ ਪੋਸਟਾਂ ਹੀ ਘਟਾਉਣੀਆਂ ਹਨ? ਬਾਕੀ ਹੋਰ ਵੀ 10 ਕਮਿਸ਼ਨ ਹਨ, ਉਨ੍ਹਾਂ ਦੀ ਗੱਲ ਤੁਸੀਂ ਨਹੀਂ ਕਰਦੇ। ਸਭ ਤੋਂ ਜ਼ਿਆਦਾ ਐਸ.ਸੀਜ਼ ਦੇ ਉਲਟ ਸਾਡੇ ਐੱਸ.ਸੀ. ਬੰਦੇ ਹੀ ਬੋਲਦੇ ਹਨ ਔਰ ਸਭ ਤੋਂ ਜ਼ਿਆਦਾ ਪਹਿਲਾਂ ਇਹ ਗੱਲਾਂ ਕਰਦੇ ਰਹੇ ਹਨ ਕਿ ਅਸੀਂ ਐਕਟ ਲਿਆਵਾਂਗੇ। ਅਸੀਂ ਕਾਰਪੋਰੇਸ਼ਨ ਵਿਚ ਰਿਜ਼ਰਵੇਸ਼ਨ ਲਾਗੂ ਕਰਾਂਗੇ, ਅਸੀਂ ਬੋਰਡਾਂ ਵਿਚ ਰਿਜ਼ਰਵੇਸ਼ਨ ਲਾਗੂ ਕਰਾਂਗੇ।

ਸਪੀਕਰ ਸਾਹਿਬ, ਟੀਚਰਾਂ ਦੀਆਂ ਤਨਖਾਹਾਂ ਦੀ ਜਿਹੜੀ ਗੱਲ ਵਾਰ ਵਾਰ ਹੁੰਦੀ ਹੈ ਜੀ, ਜਿਹੜੇ ਟੀਚਰ ਪਹਿਲਾਂ ਭਰਤੀ ਹੋਏ ਹੋਏ ਹਨ, ਜਿਹੜੇ 45000 ਰੁਪਏ ਦੇ ਕਰੀਬ ਤਨਖਾਹ ਲੈਂਦੇ ਹਨ, ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਤਨਖਾਹ ਘਟਾ ਕੇ 10300 ਰੁਪਏ ਪ੍ਰਤੀ ਮਹੀਨਾ ਕਰਕੇ ਆਪਾਂ ਕਿਉਂ ਪਾਪ ਕਰਨ ਲੱਗੇ ਹਾਂ ਜੀ? ਮੰਤਰੀ ਜੀ ਆਪਣੀਆਂ ਘਟਾ ਲੈਣ। (ਵਿਘਨ)

**ਮਾਨਯੋਗ ਸਪੀਕਰ:** ਸੋਮ ਪ੍ਰਕਾਸ਼ ਜੀ, ਕਨਕਲੂਡ ਕਰੋ।

**ਸ਼੍ਰੀ ਸੋਮ ਪ੍ਰਕਾਸ਼** : ਸਪੀਕਰ ਸਾਹਿਬ, ਮੈਂ ਕਨਕਲੂਡ ਹੀ ਕਰ ਰਿਹਾ ਹਾਂ ਜੀ। ਮੇਰੀ ਇਹ ਬੇਨਤੀ ਹੈ ਕਿ ਇਥੇ ਜਿਸ ਢੰਗ ਨਾਲ ਵਾਰ ਵਾਰ ਇਸ ਹਾਊਸ ਵਿਚ ਮੋਦੀ ਸਾਹਿਬ ਦਾ ਨਾਮ ਲਿਆ ਗਿਆ, ਵਾਰ ਵਾਰ ਜੇਤਲੀ ਸਾਹਿਬ ਦਾ ਨਾਮ ਲਿਆ ਗਿਆ। ਇਹ ਉਨਾਂ ਬਾਰੇ ਠੀਕ ਨਹੀਂ ਬੋਲਦੇ। ਇਸ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਜਦੋਂ ਅਸੀਂ ਦੇਸ਼ ਦੇ ਪ੍ਰਧਾਨ ਮੰਤਰੀ ਬਾਰੇ ਇਸ ਤਰ੍ਹਾਂ ਗੱਲ ਕਰ ਸਕਦੇ ਹਾਂ ਅਤੇ ਦੇਸ਼ ਦੇ ਫਾਈਨਾਂਸ ਮਨਿਸਟਰ ਬਾਰੇ ਇਸ ਤਰ੍ਹਾਂ ਗੱਲ ਕਰ ਸਕਦੇ ਹਾਂ। ਇਹ ਬਹੁਤ ਗਲਤ ਗੱਲ ਹੈ। ਇਹ ਕੰਡੈਮ ਕਰਨ ਵਾਲੀ ਗੱਲ ਹੈ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ ਅਤੇ ਸਰਦਾਰ ਨਵਤੇਜ ਸਿੰਘ ਚੀਮਾ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਚੀਮਾ ਜੀ, ਪਲੀਜ਼ ਬੈਠੋ। ਸਿੱਧੂ ਸਾਹਿਬ, ਪਲੀਜ਼, ਬੈਠੋ ਜੀ। ਸਿੱਧੂ ਸਾਹਿਬ, ਪਲੀਜ਼, ਪਲੀਜ਼, ਬੈਠੋ ਜੀ। (ਵਿਘਨ) ਧੰਨਵਾਦ ਜੀ, ਹਾਂ ਜੀ, ਹਰਪ੍ਰਤਾਪ ਸਿੰਘ ਅਜਨਾਲਾ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੈਨੂੰ ਸਿਰਫ ਦੋ ਮਿੰਟ ਦਿੱਤੇ ਗਏ ਹਨ। ਸਾਨੂੰ ਸਮਾਂ ਦਿਓ ਜੀ।

**ਮਾਨਯੋਗ ਸਪੀਕਰ:** ਪਹਿਲਾਂ ਅਜਨਾਲਾ ਜੀ ਨੂੰ ਬੋਲਣ ਦਿਓ, ਮੈਨੂੰ ਨਹੀਂ ਪਤਾ, ਮੈਂ ਦੇਖ ਲੈਂਦਾ ਹਾਂ, ਮੈਂ ਪਤਾ ਕਰਵਾ ਲੈਂਦਾ ਹਾਂ। ਅਜਨਾਲਾ ਜੀ ਤੁਸੀਂ ਬੋਲੋ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੋਂ ਉੱਠ ਕੇ ਥੋੜ੍ਹਾ ਅੱਗੇ ਆ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਨ੍ਹਾਂ ਦੇ ਤਿੰਨ-ਚਾਰ ਮਿੰਟ ਹੀ ਰਹਿੰਦੇ ਹਨ, ਇਨ੍ਹਾਂ ਨੂੰ ਟਾਈਮ ਦੇ ਦਿਓ।

**ਮਾਨਯੋਗ ਸਪੀਕਰ** : ਮੈਨੂੰ ਪਤਾ ਨਹੀਂ ਹੈ, ਮੈਂ ਪਤਾ ਕਰਵਾ ਲੈਂਦਾ ਹਾਂ, I don't know. ਅਜਨਾਲਾ ਜੀ, ਤੁਸੀਂ ਬੋਲੋ।

**ਸਰਦਾਰ ਹਰਪ੍ਰਤਾਪ ਸਿੰਘ (ਅਜਨਾਲਾ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਮਿਲਿਆ ਹੈ। ਮੈਂ ਸਮਝਦਾ ਹਾਂ ਕਿ ਸਾਡੇ ਸਤਿਕਾਰਯੋਗ ਸਰਦਾਰ ਮਨਪ੍ਰੀਤ ਸਿੰਘ ਜੀ ਸਹੀ ਮਾਅਨਿਆਂ ਵਿਚ ਕੁਆਲੀਫਾਈਡ, ਸਹੀ ਮਾਅਨੇ ਵਿਚ ਇਕਨਾਮਿਕਸ ਨੂੰ ਜਾਣਦੇ ਹਨ ਅਤੇ ਉਨ੍ਹਾਂ ਨੇ ਇਕ ਵਧੀਆ ਬਜਟ ਪੇਸ਼ ਕੀਤਾ ਹੈ। ਜੇਕਰ ਪਿਛਲੀ ਸਰਕਾਰ ਨੂੰ ਵੇਖੀਏ ਤਾਂ ਉਸ ਸਰਕਾਰ ਨੇ ਇਕ ਫੈਸਲਾ ਕੀਤਾ ਸੀ ਕਿ ਜਿਹੜੀ ਸਰਕਾਰ ਆਉਣ ਵਾਲੀ ਹੈ ਉਸ ਵਾਸਤੇ ਖਜ਼ਾਨੇ ਦਾ ਇੰਨਾ ਕੁ ਬੁਰਾ ਹਾਲ ਕਰਕੇ ਜਾਓ ਕਿ ਉਹ ਚੱਲ ਹੀ ਨਾ ਸਕੇ। ਪਰ ਮੈਂ ਸਮਝਦਾ ਹਾਂ ਕਿ ਸਾਡੇ ਵਿੱਤ ਮੰਤਰੀ ਜੀ ਦੀ ਸੋਚ ਅਤੇ ਕੈਪਟਨ ਸਾਹਿਬ ਜੀ ਦੀ ਲੀਡਰਸ਼ਿਪ ਥੱਲੇ ਅਸੀਂ ਬਹੁਤ ਵਧੀਆ ਪਾਸੇ ਵੱਲ ਨੂੰ ਚੱਲੇ ਹਾਂ। ਮੈਂ ਐਗਰੀਕਲਚਰ ਤੋਂ ਸ਼ੁਰੂਆਤ ਕਰਦਾ ਹਾਂ। ਅਕਾਲੀ ਦਲ ਵਾਲੇ ਹਮੇਸ਼ਾ ਕਹਿੰਦੇ ਹਨ ਕਿ ਜਦੋਂ ਵੀ ਕਾਂਗਰਸ ਪਾਰਟੀ ਸੱਤਾ ਵਿਚ ਆਵੇਗੀ ਤਾਂ ਇਹ ਫਰੀ ਬਿਜਲੀ ਬੰਦ ਕਰ ਦੇਵੇਗੀ ਪਰ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਜਿਹੜੇ ਹਮੇਸ਼ਾ ਹੀ ਕਿਸਾਨਾਂ ਬਾਰੇ ਸੋਚਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਝੋਨੇ ਦੇ ਸੀਜ਼ਨ ਦੌਰਾਨ 8 ਘੰਟੇ ਲਗਾਤਾਰ ਬਿਜਲੀ ਦਿੱਤੀ ਗਈ ਹੈ।

ਸਰਦਾਰ ਮਨਪ੍ਰੀਤ ਸਿੰਘ ਜੀ ਤੁਹਾਡਾ ਧੰਨਵਾਦ ਕਿ ਤੁਸੀਂ ਸ਼ੂਗਰ ਮਿੱਲਾਂ ਦੀ ਗੱਲ ਕੀਤੀ ਹੈ, ਤੁਸੀਂ ਸ਼ੂਗਰ ਮਿੱਲਾਂ ਲਈ 180 ਕਰੋੜ ਰੁਪਿਆ ਦਿੱਤਾ ਹੈ। ਅੱਜ ਮੈਂ ਇਕ ਗੱਲ ਕਹਿੰਦਾ ਹਾਂ ਕਿ ਡਾਈਵਰਸੀਫਿਕੇਸ਼ਨ ਵਿਚ ਸਭ ਤੋਂ ਜ਼ਿਆਦਾ ਵਧੀਆ ਫਸਲ ਗੰਨੇ ਦੀ ਫਸਲ ਹੈ। ਸੋ, ਤੁਹਾਡਾ ਧੰਨਵਾਦ ਕਰਦੇ ਹਾਂ ਕਿ ਤੁਸੀਂ ਸ਼ੂਗਰ ਮਿੱਲਾਂ ਨੂੰ ਮਾਡਰਨਾਈਜ਼ ਕਰਨ ਜਾ ਰਹੇ ਹੋ। ਲੇਕਿਨ ਮੈਂ ਇਕ

ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਮੇਰੇ ਪਿਤਾ ਜੀ ਪਹਿਲੀ ਵਾਰ ਐੱਮ.ਐੱਲ.ਏ. ਬਣੇ ਉਸ ਸਮੇਂ ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਸਨ। ਉਸ ਵੇਲੇ ਉਨ੍ਹਾਂ ਨੇ ਅਜਨਾਲਾ ਹਲਕੇ ਲਈ ਮੰਗ ਰੱਖੀ ਕਿਉਂਕਿ ਇਹ ਬਾਰਡਰ ਦਾ ਇਲਾਕਾ ਹੈ। ਰਾਵੀ ਦਰਿਆ ਦੀ ਮਾਰ ਪੈਂਦੀ ਰਹਿੰਦੀ ਹੈ, ਹਰ ਵਾਰੀ ਹੜ੍ਹ ਆਉਣਾ ਤੇ ਸਾਡੀ ਝੋਨੇ ਦੀ ਫਸਲ ਤਬਾਹ ਕਰਕੇ ਚਲੇ ਜਾਣਾ। ਮੇਰੇ ਪਿਤਾ ਜੀ ਨੂੰ ਸਾਇੰਟਿਸਟਾਂ ਅਤੇ ਐਗਰੀਕਲਚਰ ਮਾਹਿਰਾਂ ਨੇ ਸੁਝਾਅ ਦਿੱਤਾ ਕਿ ਇਥੇ ਸ਼ੂਗਰ ਮਿੱਲ ਲਗਵਾਉ ਕਿਉਂਕਿ ਜੇਕਰ ਰਾਵੀ ਦਾ ਪਾਣੀ ਚੜ੍ਹਦਾ ਵੀ ਹੈ ਤਾਂ ਵੀ ਗੰਨਾ ਬਚ ਜਾਵੇਗਾ। ਸੋ, ਉਸ ਵੇਲੇ ਦੀ ਸ਼ੂਗਰ ਮਿੱਲ ਲੱਗੀ ਹੋਈ ਹੈ। 2400 ਮੀਟਰਿਕ ਟਨ ਉਸ ਦੀ ਗੰਨਾ ਪੀੜਨ ਦੀ ਕਪੈਸਿਟੀ ਹੈ। ਅਸੀਂ 26 ਲੱਖ ਕੁਇੰਟਲ ਗੰਨਾ ਪਿਛਲੇ ਸਾਲ ਪੀੜਿਆ ਸੀ ਅਤੇ 30 ਲੱਖ ਟਨ ਇਸ ਸਾਲ ਪੀੜਨ ਜਾ ਰਹੇ ਹਾਂ। ਵਿੱਤ ਮੰਤਰੀ ਜੀ, ਮੈਂ ਤੁਹਾਨੂੰ ਇਕ ਬੇਨਤੀ ਕਰਨੀ ਹੈ ਕਿ ਇਸ ਵਾਰ ਸਾਨੂੰ ਬਹੁਤ ਦਿੱਕਤ ਆਈ, ਸਾਡਾ ਜਿਹੜਾ ਬੁਆਇਲਰ ਹੈ, ਜਿਹੜੀਆਂ ਬੁਆਇਲਰ ਦੀਆਂ ਪਾਈਪਾਂ ਹਨ, ਉਹ ਖਤਮ ਹੋ ਚੁੱਕੀਆਂ ਹਨ, ਖਰਾਬ ਹੋ ਚੁੱਕੀਆਂ ਹਨ। ਸੋ, ਸਾਨੂੰ ਨਵੇਂ ਬੁਆਇਲਰ ਦੀ ਲੋੜ ਹੈ। ਅਸੀਂ ਤੁਹਾਡੇ ਤੋਂ ਮੰਗ ਕਰਦੇ ਹਾਂ ਕਿ ਆਉਣ ਵਾਲੇ ਸਮੇਂ ਲਈ ਉਨ੍ਹਾਂ ਕਿਸਾਨਾਂ ਲਈ ਜਿਨ੍ਹਾਂ ਨੇ ਡਾਈਵਰਸੀਫਿਕੇਸ਼ਨ ਤਹਿਤ ਇਕ ਨਵੀਂ ਫਸਲ ਤਿਆਰ ਕੀਤੀ, ਉਨ੍ਹਾਂ ਲਈ ਅਸੀਂ ਤੁਹਾਡੇ ਤੋਂ ਇਕ ਨਵਾਂ ਬੁਆਇਲਰ ਲੈਣਾ ਹੈ।

ਹੁਣ ਮੈਂ ਸਪੋਰਟਸ ਦੀ ਗੱਲ ਕਰਦਾ ਹਾਂ। ਕੈਪਟਨ ਸਾਹਿਬ ਅਤੇ ਮਨਪ੍ਰੀਤ ਜੀ ਨੇ ਇਕ ਨਵੀਂ ਸਪੋਰਟਸ ਯੂਨੀਵਰਸਿਟੀ ਪਟਿਆਲੇ ਵਿਚ ਖੋਲ੍ਹੀ ਹੈ। ਸਭ ਤੋਂ ਵੱਡੀ ਗੱਲ ਜਿਹੜੀ ਪੰਜਾਬ ਵਿਚ ਹੋਈ ਹੈ, ਉਹ ਕੀ ਹੈ, ਇੱਕ ਸਾਡੀ ਬੇਟੀ ਜਿਹੜੀ ਕ੍ਰਿਕਟ ਕੈਪਟਨ ਹੈ, ਮਿਸ ਹਰਮਨਪ੍ਰੀਤ ਕੌਰ, ਉਸ ਨੂੰ ਕੈਪਟਨ ਅਮਰਿੰਦਰ ਸਿੰਘ ਜੀ ਨੇ ਡੀ.ਐੱਸ.ਪੀ ਬਣਾਇਆ ਹੈ। ਇੱਕ ਤਰਨਤਾਰਨ ਵਿੱਚ ਜੱਟਾਂ ਦੀ ਬੇਟੀ ਹੈ, ਕਿਸਾਨ ਦੀ ਬੇਟੀ, ਗਰੀਬ ਦੀ ਬੇਟੀ, ਉਸ ਨੇ ਜਿਹੜੀ ਗੋਲਡ ਮੈਡਲ ਏਸ਼ੀਅਨ ਚੈਂਪਿਅਨਸ਼ਿਪ ਜਿੱਤੀ ਹੈ, ਉਹ ਬਹੁਤ ਵੱਡੀ ਗੱਲ ਹੈ। ਕੈਪਟਨ ਅਮਰਿੰਦਰ ਸਿੰਘ ਜੀ ਨੇ ਉਸ ਦਾ ਮਾਣ ਕੀਤਾ ਤੇ ਪੰਜ ਲੱਖ ਰੁਪਿਆ ਦਿੱਤਾ ਹੈ ਤੇ ਨਾਲ ਹੀ ਆਫਰ ਕੀਤਾ ਕਿ ਡੀ.ਐੱਸ.ਪੀ. ਬਣਾਵਾਂਗੇ ਜੋ ਉਸ ਨੇ ਮਨਜ਼ੂਰ ਵੀ ਕੀਤਾ ਕਿ ਮੈਂ ਡੀ.ਐੱਸ.ਪੀ. ਬਣਾਂਗੀ। ਇੱਕ ਬੜਾ ਵਧੀਆ ਮੋਟੀਵੇਸ਼ਨ ਸਾਡੇ ਨੌਜਵਾਨਾਂ ਨੂੰ ਕੈਪਟਨ ਅਮਰਿੰਦਰ ਸਿੰਘ ਜੀ ਨੇ ਦਿੱਤਾ ਹੈ। ਮੈਂ ਸਮਝਦਾ ਹਾਂ, ਨਸ਼ਿਆਂ ਤੋਂ ਦੂਰ ਕਰਨ ਲਈ ਸਪੋਰਟਸ ਇੱਕ ਬਹੁਤ ਵੱਡੀ ਚੀਜ਼ ਹੈ। ਅਸੀਂ ਉਨ੍ਹਾਂ ਬੱਚਿਆਂ ਨੂੰ ਦੇਖਦੇ ਹਾਂ ਜਿਹੜੇ ਸਾਡੇ ਪਿੰਡਾਂ ਦੇ ਵਿੱਚ ਨੌਜਵਾਨ ਹੁੰਦੇ ਸਨ, ਖਾਲਸਾ ਕਾਲਜ, ਅੰਮ੍ਰਿਤਸਰ ਖੇਡਦੇ ਹੁੰਦੇ ਸਨ ਖਾਲਸਾ ਕਾਲਜ, ਅੰਮ੍ਰਿਤਸਰ ਖੇਡਾਂ ਵਿੱਚ ਮੰਨਿਆ ਹੋਇਆ ਕਾਲਜ ਹੁੰਦਾ ਸੀ। ਖਾਲਸਾ ਕਾਲਜ ਦੇ ਬੱਚੇ ਏਸ਼ੀਅਨ ਗੇਮਜ਼ ਵਿੱਚ ਗੋਲਡ ਮੈਡਲ, ਹੈਮਰ ਥਰੋ ਵਿੱਚ, ਡਿਸਕ ਥਰੋ ਵਿੱਚ ਗੋਲਡ ਮੈਡਲ ਜਿੱਤਦੇ ਸਨ ਲੇਕਿਨ ਅੱਜ ਮੈਂ ਦੁੱਖ ਨਾਲ ਕਹਿਣ ਲੱਗਾ ਹਾਂ, ਉਹੀ ਮਾਝੇ ਦਾ ਇਲਾਕਾ ਅੱਜ ਨਸ਼ਿਆਂ ਦੇ ਵਿੱਚ ਚਲਿਆ ਗਿਆ ਹੈ। ਕਿਸ ਨੇ ਭੇਜਿਆ ਹੈ? ਪਿਛਲੇ 10 ਸਾਲਾਂ ਦੇ ਵਿੱਚ ਜਿੰਨਾ ਚਿੱਟਾ ਵਿਕਿਆ, ਜਿੰਨੀ ਸਮੈਕ ਵਿਕੀ, ਉਹੀ ਜ਼ਿੰਮੇਵਾਰ ਹਨ। ਉਨ੍ਹਾਂ ਦੇ ਹਰ ਚੀਜ਼ ਦਾ ਕਰੈਕਟਰ ਖਤਮ ਕਰ ਦਿੱਤਾ। ਬੱਚੇ ਚਾਹੁੰਦੇ ਹਨ ਕਿ ਸਾਨੂੰ ਕੋਈ ਅੱਗੇ ਰਾਹ ਵਿਖਾਓ। ਕੈਪਟਨ ਅਮਰਿੰਦਰ ਸਿੰਘ ਜੀ ਦਾ ਅਤੇ ਸਰਦਾਰ ਮਨਪ੍ਰੀਤ ਸਿੰਘ ਜੀ ਦਾ ਅਸੀਂ ਧੰਨਵਾਦ ਕਰਦੇ ਹਾਂ ਕਿ ਉਨ੍ਹਾਂ ਨੇ ਇੱਕ ਬਹੁਤ ਵੱਡਾ ਰਾਹ ਦੱਸਿਆ ਹੈ ਕਿ ਜਿਹੜਾ ਬੱਚਾ ਕਿਸੇ ਕੰਪੀਟੀਸ਼ਨ ਵਿੱਚ ਗੋਲਡ ਮੈਡਲ ਜਿੱਤੇਗਾ, ਉਸ ਨੂੰ ਕੁਝ ਨਾ ਕੁਝ ਜ਼ਰੂਰ ਮਿਲੇਗਾ। ਸਾਨੂੰ ਸਪੋਰਟਸ ਦੀ ਯੂਨੀਵਰਸਿਟੀ ਦਿੱਤੀ ਹੈ, ਕਰੋੜਾਂ ਰੁਪਏ ਦਿੱਤੇ ਹਨ। ਮੈਂ ਧੰਨਵਾਦ ਕਰਦਾ ਹਾਂ ਕਿ ਇਸ ਨਾਲ ਪੰਜਾਬ ਦੇ ਬੱਚਿਆਂ ਨੂੰ ਮੋਟੀਵੇਸ਼ਨ ਦਿੱਤੀ ਹੈ ਕਿ ਆਓ, ਖੇਡਾਂ ਵਾਲੇ ਪਾਸੇ ਆਓ ਤੇ ਨਸ਼ਾ ਛੱਡ ਦਿਓ, ਕੁਝ ਨਾ ਕੁਝ ਤੁਹਾਨੂੰ ਜ਼ਰੂਰ ਮਿਲੇਗਾ। ਦੂਸਰੀ ਗੱਲ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਬਾਰਡਰ ਏਰੀਆ ਵਿੱਚ ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ ਸ਼ੁਰੂ ਕੀਤਾ ਹੈ ਅਤੇ ਗੌਰਮਿੰਟ ਨੇ 300 ਕਰੋੜ ਰੁਪਿਆ ਬਾਰਡਰ ਏਰੀਆ ਡਿਵੈਲਪਮੈਂਟ ਫੰਡ ਦਿੱਤਾ

[ਸਰਦਾਰ ਹਰਪ੍ਰਤਾਪ ਸਿੰਘ]
ਹੈ। ਅਸੀਂ ਧੰਨਵਾਦ ਕਰਦੇ ਹਾਂ ਪਰ ਮੇਰੀ ਇੱਕ ਰਿਕੁਐਸਟ ਹੈ, ਮੈਂ ਆਪਣੇ ਐਕਸੀਅਨ ਨੂੰ ਪੁੱਛਿਆ ਸੀ ਕਿ ਸਬ-ਡਵੀਜ਼ਨ, ਅਜਨਾਲਾ ਦੀ ਜ਼ਮੀਨ ਤਾਰਾਂ ਤੋਂ ਪਾਰ ਕੁੱਲ ਕਿੰਨੀ ਹੈ? ਸਾਡੀ 7000 ਏਕੜ ਜ਼ਮੀਨ ਤਾਰ ਤੋਂ ਪਰਲੇ ਬੰਨੇ ਹੈ। ਉਸ ਦੇ ਵਿੱਚ 2400 ਏਕੜ ਮਾਲਕੀ ਹੈ, ਬਾਕੀ ਜ਼ਮੀਨ ਸਰਕਾਰ ਦੀ ਹੈ। ਇੱਕ ਮੈਂ ਬੇਨਤੀ ਕਰਨ ਲੱਗਿਆ ਹਾਂ। ਪਿਛਲੀ ਵਾਰ ਵੀ ਇਨ੍ਹਾਂ ਨੇ(ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਗੱਲ ਕੀਤੀ ਸੀ ਕਿ ਅਸੀਂ ਸੈਂਟਰ ਤੋਂ ਪੈਸੇ ਲੈ ਕੇ ਦਿਵਾਵਾਂਗੇ। ਮੇਰੀ ਬੇਨਤੀ ਹੈ ਕਿ ਸਰਦਾਰ ਮਨਪ੍ਰੀਤ ਜੀ ਕੋਈ ਐਸਾ ਡੈਪੂਟੇਸ਼ਨ ਲੈ ਕੇ ਜਾਓ, ਇਨ੍ਹਾਂ ਨੂੰ ਨਾਲ ਲੈ ਲਓ, ਸ਼੍ਰੀ ਜੇਤਲੀ ਸਾਹਿਬ ਨੂੰ ਜਾ ਕੇ ਤਰਲਾ ਮਾਰੀਏ ਕਿ ਉਹ ਜਿਹੜੇ ਤਾਰੋਂ ਪਾਰ ਵਿਚਾਰੇ ਕਿਸਾਨ, ਜਿਨ੍ਹਾਂ ਨੂੰ ਕਾਸ਼ਤ ਕਰਨ ਦਾ ਮੌਕਾ ਨਹੀਂ ਮਿਲਦਾ ਹੈ, ਸਵੇਰੇ ਪਰਮਿਸ਼ਨ ਲੈਣੀ ਪੈਂਦੀ ਹੈ। ਮੇਰੇ ਕੋਲ ਆ ਕੇ ਦੱਸਦੇ ਹਨ ਕਿ ਉਧਰਲੇ ਪਾਸੇ ਤੋਂ ਜਾਨਵਰ ਆ ਕੇ ਸਾਡੀ ਫਸਲ ਖਾ ਜਾਂਦੇ ਹਨ ਤੇ ਸਾਨੂੰ ਉਧਰ ਜਾਣ ਨਹੀਂ ਦਿੰਦੇ, ਸਾਨੂੰ ਜਾਣ ਦਾ ਮੌਕਾ ਦਿਓ, ਲੇਕਿਨ ਮੌਕਾ ਨਹੀਂ ਮਿਲਦਾ ਹੈ, ਫਸਲਾਂ ਤਬਾਹ ਹੁੰਦੀਆਂ ਰਹੀਆਂ ਹਨ। ਕਿਸਾਨ ਨੇ ਕਾਸ਼ਤ ਵੀ ਕੀਤੀ ਤੇ ਸਾਰਾ ਖਰਚਾ ਵੀ ਕੀਤਾ। ਸਰਦਾਰ ਮਨਪ੍ਰੀਤ ਸਿੰਘ ਜੀ, ਸਾਨੂੰ ਉਸ ਦਾ ਮੁਆਵਜ਼ਾ ਲਾਜ਼ਮੀ ਮਿਲਣਾ ਚਾਹੀਦਾ ਹੈ। ਸੈਂਟਰ ਸਰਕਾਰ ਮੁਆਵਜ਼ਾ ਦੇਵੇ, ਜਿਨ੍ਹਾਂ ਨੇ ਇਹ ਸਾਰੀ ਚੀਜ਼ ਲਗਾਈ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਤੇ ਆਸ ਕਰਦਾ ਹਾਂ ਕਿ ਇਸ ਚੀਜ਼ ਨੂੰ ਤੁਸੀਂ ਜ਼ਰੂਰ ਮਾਈਂਡ ਵਿੱਚ ਰੱਖੋਗੇ। ਇੱਕ ਮੈਂ ਹੋਰ ਬੇਨਤੀ ਕਰਨ ਲੱਗਿਆ ਹਾਂ। ਮੇਰੇ ਬਾਰਡਰ ਏਰੀਏ ਵਿੱਚ ਇੱਕ ਕਸਬਾ ਰਮਦਾਸ ਹੈ, ਇਹ ਬਾਬਾ ਬੁੱਢਾ ਜੀ ਦੀ ਪਵਿੱਤਰ ਧਰਤੀ ਹੈ। ਉਨ੍ਹਾਂ ਦਾ ਜਨਮ ਕੱਥੂਨੰਗਲ ਵਿਖੇ ਹੋਇਆ ਸੀ। ਜਦੋਂ ਉਹ 5 ਸਾਲ ਦੇ ਸਨ ਤਾਂ ਉਨ੍ਹਾਂ ਦੇ ਪਿਤਾ ਜੀ ਨੇ ਰਮਦਾਸ ਆ ਕੇ ਜ਼ਮੀਨ ਲੈ ਲਈ ਸੀ। ਇਹ ਰਾਵੀ ਦੇ ਕੰਢੇ ਤੇ ਸੀ। ਉਥੇ ਆ ਕੇ ਇਨ੍ਹਾਂ ਨੇ ਖੇਤੀ ਸ਼ੁਰੂ ਕਰ ਦਿੱਤੀ ਸੀ। ਬਾਬਾ ਬੁੱਢਾ ਜੀ ਨੇ ਸਾਰੀ ਉਮਰ ਉਥੇ ਤਪ ਕੀਤਾ। ਉਥੇ ਇੱਕ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਜਦੋਂ ਉਹ 125 ਸਾਲ ਦੀ ਉਮਰ ਵਿੱਚ ਪੂਰੇ ਹੋਏ ਤਾਂ ਛੇਵੇਂ ਗੁਰੂ ਸਾਹਿਬ ਨੇ ਆਪ ਅੰਮ੍ਰਿਤਸਰ ਤੋਂ ਆ ਕੇ ਉਨ੍ਹਾਂ ਦਾ ਸਸਕਾਰ ਕੀਤਾ। ਉੱਥੇ ਗੁਰਦੁਆਰਾ ਸਾਹਿਬ ਬਣਿਆ ਹੈ। ਉਸ ਨੂੰ ਸਮਾਧਾਂ ਦਾ ਗੁਰਦੁਆਰਾ ਕਹਿੰਦੇ ਹਨ। ਮਨਪ੍ਰੀਤ ਜੀ, ਮੈਂ ਇੱਕ ਬੇਨਤੀ ਕਰਨੀ ਹੈ। ਉੱਥੇ ਦੋ ਸੜਕਾਂ ਜਾਂਦੀਆਂ ਹਨ, ਇੱਕ ਅਜਨਾਲੇ ਤੋਂ ਰਮਦਾਸ ਅਤੇ ਇੱਕ ਕੁੱਕੜਵਾਲਾ ਤੋਂ ਰਮਦਾਸ ਨੂੰ ਜਾਂਦੀ ਹੈ। ਇਸ ਵੇਲੇ ਉੱਥੋਂ ਲੰਘਿਆ ਨਹੀਂ ਜਾਂਦਾ, ਉਸ ਸੜਕ ਤੇ ਬੜੇ ਟੋਏ ਹਨ। ਮਿਹਰਬਾਨੀ ਕਰ ਦਿਉ, ਜਿਸ ਤਰ੍ਹਾਂ ਮਰਜ਼ੀ ਕਰਦੇ, ਇਹ ਦੋ ਸੜਕਾਂ ਬਣਵਾ ਦਿਉ। ਲੋਕ ਟਰਾਲੀਆਂ ਭਰ ਭਰ ਕੇ ਉੱਥੇ ਮੱਥਾ ਟੇਕਣ ਜਾਂਦੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਹ ਸਮੇਂ ਦੀ ਲੋੜ ਹੈ, ਇਸ ਲਈ ਮੈਂ ਇਹ ਗੱਲਾਂ ਕਰ ਰਿਹਾ ਹਾਂ। ਮੈਂ, ਕੈਪਟਨ ਅਮਰਿੰਦਰ ਸਿੰਘ ਦਾ ਵਾਰ ਵਾਰ ਧੰਨਵਾਦ ਕਰਾਂਗਾ। ਉਸ ਦਾ ਇੱਕ ਕਾਰਨ ਹੈ। ਪੰਜਾਬ ਦੇ ਲੋਕ ਇੱਕ ਗੱਲ ਮੰਨਦੇ ਸਨ ਕਿ ਕੈਪਟਨ ਅਮਰਿੰਦਰ ਸਿੰਘ, ਚੀਫ ਮਨਿਸਟਰ ਆਵੇਗਾ ਤਾਂ ਸਾਡਾ ਪੰਜਾਬ ਠੀਕ ਹੋਵੇਗਾ। ਇਹ ਠੀਕ ਹੈ ਕਿ ਅੱਜ ਪੰਜਾਬ ਫਿਰ ਤਰੱਕੀ ਦੀ ਲੀਹ ਤੇ ਜਾ ਰਿਹਾ ਹੈ। ਸਰਦਾਰ ਮਨਪ੍ਰੀਤ ਸਿੰਘ ਜੀ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਹੁਤ ਵਧੀਆ ਚੀਜ਼ ਦਿੱਤੀ ਹੈ।

ਮੈਂ ਇੱਕ ਗੱਲ ਹੋਰ ਕਰਨੀ ਹੈ। ਕਹਿੰਦੇ ਹਨ ਕਿ ਜੇਕਰ ਕਿਸੇ ਮੁਲਕ ਨੇ ਤਰੱਕੀ ਕਰਨੀ ਹੈ ਤਾਂ ਲਾਅ ਐਂਡ ਆਰਡਰ ਠੀਕ ਹੋਣਾ ਚਾਹੀਦਾ ਹੈ। ਇੰਡਸਟਰੀ ਉਦੋਂ ਲੱਗਦੀ ਹੈ ਜਦੋਂ ਲਾਅ ਐਂਡ ਆਰਡਰ ਠੀਕ ਹੁੰਦਾ ਹੈ, ਨਹੀਂ ਤਾਂ ਲੋਕ ਇਨਵੈਸਟਮੈਂਟ ਨਹੀਂ ਕਰਦੇ। ਮੈਨੂੰ ਪਤਾ ਹੈ ਕਿ ਕਿੰਨੀ ਇੰਡਸਟਰੀ ਪਿਛਲੀ ਵਾਰ ਖਤਮ ਹੋਈ ਹੈ। ਮੈਨੂੰ ਪਤਾ ਹੈ ਕਿਉਂਕਿ ਮੈਂ ਪੰਜ ਟਨ ਦੀ ਇੰਡਕਸ਼ਨ ਫਰਨੇਸ ਖੁਦ ਲਗਾਈ ਸੀ। ਬਹੁਤ ਵਧੀਆ ਕਾਰੋਬਾਰ ਸੀ। ਕੀ ਬਣਿਆ? ਇਨ੍ਹਾਂ ਦੇ ਸਮੇਂ ਹਾਲਾਤ ਵਿਗੜੇ ਅਤੇ ਜਿਹੜਾ ਬਿਜਲੀ ਦਾ ਰੇਟ ਸੀ ਉਹ ਵਧਦਾ ਵਧਦਾ ਇੱਥੋਂ ਤੱਕ ਲੈ ਗਏ ਕਿ ਇਕਨਾਮੀਕਲੀ ਸਾਰੀਆਂ ਇੰਡਕਸ਼ਨ ਫਰਨੇਸਾਂ ਖਤਮ ਕਰ ਕੇ ਰੱਖ ਦਿੱਤੀਆਂ। ਲੁਧਿਆਣਾ ਦਾ ਵੀ ਇਹੋ ਹਾਲ ਹੋਇਆ ਹੈ। ਮੰਡੀ ਗੋਬਿੰਦਗੜ੍ਹ ਦਾ ਵੀ ਇਹੋ ਹਾਲ ਹੋਇਆ ਹੈ। ਮੈਂ ਧੰਨਵਾਦ ਕਰਦਾ ਹਾਂ

ਕਿ ਤੁਸੀ 5 ਰੁਪਏ ਪ੍ਰਤੀ ਯੂਨਿਟ ਇੰਡਸਟਰੀ ਲਈ ਬਿਜਲੀ ਦਾ ਰੇਟ ਕੀਤਾ ਹੈ, (ਥੰਪਿੰਗ) ਉਨ੍ਹਾਂ ਨੂੰ ਰਾਹਤ ਦਾ ਸਾਹ ਮਿਲੇਗਾ। ਧੰਨਵਾਦ।

**ਸਰਦਾਰ ਬਲਵਿੰਦਰ ਸਿੰਘ ਬੈਂਸ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਪੁੱਛ ਲਉ ਕਿ ਇਹ ਪੰਜ ਰੁਪਏ ਹੈ ਵੀ ਕਿ ਨਹੀਂ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਅਜਨਾਲਾ ਜੀ, ਤੁਸੀਂ ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਜਿਹੜੀ ਗੱਲ ਕਰਦੇ ਹਨ, ਇਸ ਗੱਲ ਵਿੱਚ ਕਲੈਰਿਟੀ ਆ ਲੈਣ ਦਿਉ। ਇੱਕ ਮਿੰਟ ਮੇਰਾ ਮਾਈਕ ਚਲਾ ਦਿਉ।

**ਮਾਨਯੋਗ ਸਪੀਕਰ**: ਬਾਅਦ ਵਿੱਚ ਪੁੱਛ ਲਵਾਂਗੇ। ਤੁਸੀਂ ਬੈਠੋ।

**Sardar Bikram Singh Majithia** : This is only for clarification. It is not interruption.

**ਮਾਨਯੋਗ ਸਪੀਕਰ** : ਵਜ਼ੀਰ ਸਾਹਿਬ ਤੋਂ ਸਟੇਟਮੈਂਟ ਮੰਗ ਲਵਾਂਗੇ। (ਸ਼ੋਰ) ਫਾਇਨਾਂਸ ਮਨਿਸਟਰ ਸਾਹਿਬ ਨੇ ਇਸ ਗੱਲ ਤੇ ਬੋਲਣਾ ਹੈ। ਉਹ ਇਸ ਗੱਲ ਦਾ ਜਵਾਬ ਦੇ ਦੇਣਗੇ। (ਵਿਘਨ) ਅਜਨਾਲਾ ਸਾਹਿਬ, ਬੋਲੋ।

**ਸਰਦਾਰ ਹਰਪ੍ਰਤਾਪ ਸਿੰਘ** : ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੀ ਗੱਲ ਕਰ ਰਿਹਾ ਸੀ। ਮੈਂ ਇੰਡਸਟਰੀ ਦੀ ਗੱਲ ਕਰ ਰਿਹਾ ਸੀ। ਕਿਸੇ ਵੀ ਮੁਲਕ ਦੀ ਜਾਂ ਕਿਸੇ ਵੀ ਸਟੇਟ ਦੀ ਇਕਾਨਮੀ ਇਕੱਲੇ ਐਗਰੀਕਲਚਰ ਤੇ ਨਹੀਂ ਚੱਲਦੀ। ਜਿੰਨਾ ਚਿਰ ਤੱਕ ਇੰਡਸਟਰੀ ਨਹੀਂ ਆਉਂਦੀ, ਇਹ ਇਕਾਨਮੀ ਨਹੀਂ ਚੱਲ ਸਕਦੀ। ਇਸ ਲਈ ਲਾਅ ਐਂਡ ਆਰਡਰ ਬੜਾ ਜ਼ਰੂਰੀ ਹੈ। ਮੈਂ ਤੁਹਾਨੂੰ ਉਸ ਵਿਅਕਤੀ ਦੀ ਗੱਲ ਜ਼ਰੂਰ ਬਿਆਨ ਕਰਾਂਗਾ, ਜਿਹੜਾ ਡਾਕਟਰ ਗੈਂਗਸਟਰਾਂ ਨੇ ਚੁੱਕਿਆ ਸੀ। ਉਹ ਅਜਨਾਲਾ ਵਿੱਚ ਪ੍ਰੈਕਟਿਸ ਕਰਦਾ ਸੀ। ਗੈਂਗਸਟਰ ਆਏ ਅਤੇ ਚੁੱਕ ਕੇ ਲੈ ਗਏ। ਉਹ ਜਾ ਰਿਹਾ ਸੀ, ਫਾਲੋ ਕੀਤਾ, ਗੱਡੀ ਅੱਗੇ ਲਗਾਈ ਅਤੇ ਉਸ ਨੂੰ ਚੁੱਕ ਲਿਆ। ਮੈਂ ਆਪ ਉਸ ਡਾਕਟਰ ਕੋਲ ਗਿਆ ਸੀ, ਮੈਂ ਪੁੱਛਿਆ ਕਿ ਤੇਰੇ ਨਾਲ ਕੀ ਹੋਇਆ? ਸਪੀਕਰ ਸਾਹਿਬ, ਇਹ ਗੱਲ ਸੁਣਨ ਵਾਲੀ ਹੈ। ਉਹ ਕੌਣ ਸੀ, ਅੱਜ ਮੈਂ ਇੱਥੇ ਹਾਊਸ ਵਿੱਚ ਦੱਸਦਾ ਹਾਂ।

**ਮਾਨਯੋਗ ਸਪੀਕਰ** : ਹੁਣ ਕਨਕਲੂਡ ਕਰ ਦਿਓ।

**ਸਰਦਾਰ ਹਰਪ੍ਰਤਾਪ ਸਿੰਘ** : ਬੱਸ ਕਲਕਲੂਡ ਕਰਨ ਲੱਗਿਆ ਹਾਂ ਜੀ। ਉਹ ਕਿਹੜਾ ਗੈਂਗਸਟਰ ਸੀ? ਉਹ ਗੈਂਗਸਟਰ ਸੀ, ਵਿੱਕੀ ਗੌਂਡਰ, ਪ੍ਰੇਮਾ ਲਾਹੌਰੀਆ, ਜਿਨ੍ਹਾਂ ਨੇ ਉਸ ਡਾਕਟਰ ਨੂੰ ਚੁੱਕਿਆ ਸੀ। ਉਸ ਨੇ ਕੀ ਗੱਲ ਕਹੀ ਸੀ, ਉਹ ਕਹਿਣ ਲੱਗਿਆ ਕਿ ਮੈਨੂੰ ਕਿਸੇ ਦਾ ਡਰ ਨਹੀਂ, ਇਹ ਵੇਖ, ਉਸ ਕੋਲ ਇੰਨਾ ਵੱਡਾ ਬੈਗ ਸੀ, ਉਹ ਅਸਲੇ ਨਾਲ ਭਰਿਆ ਹੋਇਆ ਸੀ। ਉਹ ਕਹਿਣ ਲੱਗਿਆ ਮੈਂ ਹਾਂ ਵਿੱਕੀ ਗੌਂਡਰ, ਇਹ ਹੈ ਪ੍ਰੇਮਾ ਲਾਹੌਰੀਆ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੀ ਪਵਨ ਕੁਮਾਰ ਟੀਨੂ, ਮੈਂਬਰ, ਸ਼੍ਰੋਮਣੀ ਅਕਾਲੀ ਦਲ ਆਪਣੀ ਸੀਟ ਤੇ ਖੜ੍ਹੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਸਰਦਾਰ ਹਰਪ੍ਰਤਾਪ ਸਿੰਘ** : ਮੈਂ ਮੁਕਾਉਣ ਹੀ ਲੱਗਾ ਹਾਂ ਜੀ। ਸਿਰਫ ਅੱਧਾ ਮਿੰਟ। (ਵਿਘਨ) (ਸ਼ੋਰ)

**ਸ਼੍ਰੀ ਪਵਨ ਕੁਮਾਰ ਟੀਨੂ** : ਮੈਂ ਵਿੱਕੀ ਗੌਂਡਰ ਬਾਰੇ ਦੱਸ ਦਿੰਦਾ ਹਾਂ ਕਿ ਕੌਣ ਸੀ?

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜੀ। ਹੁਣ ਅਮਰਜੀਤ ਸਿੰਘ ਸੰਦੋਆ ਜੀ ਬੋਲਣਗੇ। (ਵਿਘਨ) (ਸ਼ੋਰ)

**ਸਰਦਾਰ ਅਮਰਜੀਤ ਸਿੰਘ ਸੰਦੋਆ** : ਸਪੀਕਰ ਸਾਹਿਬ,......

**ਮਾਨਯੋਗ ਸਪੀਕਰ** : ਬੋਲ ਲੈਣ ਦਿਉ, ਉਹ ਪਹਿਲੀ ਵਾਰ ਬੋਲਣ ਲੱਗੇ ਹਨ। (ਵਿਘਨ) (ਸ਼ੋਰ) ਟੀਨੂ ਜੀ, ਉਹ ਪਹਿਲੀ ਵਾਰ ਬੋਲਣ ਲੱਗੇ ਹਨ, ਉਨ੍ਹਾਂ ਨੂੰ ਬੋਲ ਲੈਣ ਦਿਉ।

**ਸਰਦਾਰ ਅਮਰਜੀਤ ਸਿੰਘ ਸੰਦੋਆ (ਰੂਪਨਗਰ):** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। (ਵਿਘਨ)

**ਸਰਦਾਰ ਦਰਸ਼ਨ ਸਿੰਘ ਬਰਾੜ** (ਬੈਠੇ-ਬੈਠੇ) : ਮਾਈਕ ਸਿੱਧਾ ਖੜ੍ਹਾ ਕਰ ਲਉ।

**ਸਰਦਾਰ ਅਮਰਜੀਤ ਸਿੰਘ ਸੰਦੋਆ :** ਸਿੱਧਾ ਹੁੰਦਾ ਨਹੀਂ ਹੈ। (ਹਾਸਾ) (ਸ਼ੋਰ) ਠੀਕ ਹੈ, ਅੰਕਲ ਜੀ। ਮੈਂ ਆਪਣੇ ਵਿੱਤ ਮੰਤਰੀ ਸਾਹਿਬ ਦਾ ਬਹੁਤ ਫੈਨ ਹਾਂ। ਜਦੋਂ ਤੋਂ ਮੈਂ ਪਤੰਗ ਚੁੱਕਿਆ ਸੀ ਉਦੋਂ ਤੋਂ ਫੈਨ ਹਾਂ ਪਰ ਇਨ੍ਹਾਂ ਤੋਂ ਮੈਨੂੰ ਇੱਕ ਸਾਲ ਤੋਂ ਮੇਰੇ ਹਲਕੇ ਲਈ ਲਾਰੇ ਤੇ ਲੱਪੇ ਹੀ ਮਿਲ ਰਹੇ ਹਨ। ਜਦੋਂ ਵੀ ਮੈਂ ਇਨ੍ਹਾਂ ਕੋਲ ਜਾਂਦਾ ਹਾਂ, ਮੈਨੂੰ ਕੁਝ ਨਹੀਂ ਮਿਲਦਾ ਹੈ। ਇਹ ਹਮੇਸ਼ਾ ਕੁਝ ਨਾ ਕੁਝ ਕਹਿ ਕੇ ਸਾਰ ਦਿੰਦੇ ਹਨ ਕਿ 15 ਦਿਨਾਂ ਬਾਅਦ ਤੁਹਾਡਾ ਕੰਮ ਹੋ ਜਾਵੇਗਾ। ਮੈਨੂੰ ਅੱਜ ਸਦਨ ਵਿੱਚ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਵਿੱਤ ਮੰਤਰੀ ਸਾਹਿਬ ਅਸੀਂ ਤਾਂ ਤੁਹਾਡੇ ਕੋਲੋਂ ਬਹੁਤ ਆਸਾਂ ਰੱਖੀਆਂ ਹੋਈਆਂ ਸਨ ਪਰ ਤੁਸੀਂ ਸਾਡੀਆਂ ਆਸਾਂ ਤੇ ਪਾਣੀ ਫੇਰੀ ਜਾਂਦੇ ਹੋ। ਮੈਂ ਆਪਣੇ ਇਲਾਕੇ ਦੀ ਗੱਲ ਕਰਦਾ ਹਾਂ। ਪਿਛਲੀ ਸਰਕਾਰ ਨੇ ਸਤਲੁਜ ਦਰਿਆ ਤੋਂ ਸਾਡੇ ਇਲਾਕੇ ਦੇ 45 ਪਿੰਡਾਂ ਨੂੰ ਪਾਈਪਲਾਈਨ ਰਾਹੀਂ ਪਾਣੀ ਦਿੱਤਾ ਸੀ। ਇਹ ਪ੍ਰੋਜੈਕਟ ਲੈ ਕੇ ਆਏ ਸੀ, ਉਹ ਪ੍ਰੋਜੈਕਟ ਵੀ ਡੇਢ ਸਾਲ ਤੋਂ ਬੰਦ ਪਿਆ ਹੈ ਤੇ 13 ਕਰੋੜ ਰੁਪਏ ਦੀ ਉਸ ਦੀ ਪੇਮੈਂਟ ਨਹੀਂ ਹੋ ਸਕੀ ਹੈ, ਇਸ ਕਰਕੇ ਉਹ ਪ੍ਰੋਜੈਕਟ ਉੱਥੇ ਦਾ ਉੱਥੇ ਹੀ ਪਿਆ ਹੈ।

ਮੈਂ ਕਹਿੰਦਾ ਹਾਂ ਕਿ ਕੰਡੀ ਏਰੀਏ ਬਾਰੇ ਕੋਈ ਨਹੀਂ ਸੋਚਦਾ ਹੈ, ਜਿਸ ਵਿੱਚ ਬਲਾਚੌਰ, ਗੜ੍ਹਸ਼ੰਕਰ ਤੇ ਸਪੀਕਰ ਸਾਹਿਬ ਦਾ ਏਰੀਆ ਵੀ ਆਉਂਦਾ ਹੈ। ਜੇ ਫੌਜ ਵਿੱਚ ਭਰਤੀ ਹੋਣ ਜਾਓ ਤਾਂ ਉਹ ਵੀ ਕੰਡੀ ਏਰੀਏ ਨੂੰ ਪਹਿਲ ਦਿੰਦੇ ਹਨ ਕਿ ਅਸੀਂ ਕੰਡੀ ਏਰੀਏ ਦੇ ਲੋਕਾਂ ਨੂੰ ਭਰਤੀ ਕਰਨਾ ਹੈ, ਛੋਟ ਦਿੰਦੇ ਹਨ। ਕੰਡੀ ਏਰੀਏ ਵਿੱਚ ਨਾ ਕੋਈ ਇੰਡਸਟਰੀ ਹੈ, ਨਾ ਕੋਈ ਵਪਾਰ ਹੈ ਤੇ ਨਾ ਹੀ ਕੰਡੀ ਏਰੀਏ ਦਾ ਕੋਈ ਵਿਕਾਸ ਹੈ। ਸਾਡਾ ਕੰਡੀ ਏਰੀਆ ਬਹੁਤ ਪਿੱਛੇ ਚਲਾ ਗਿਆ ਹੈ। ਕਿਰਪਾ ਕਰਕੇ ਕੰਡੀ ਏਰੀਏ ਦਾ ਜ਼ਰੂਰ ਖਿਆਲ ਰੱਖੋ। ਕੋਈ ਇੰਡਸਟਰੀ ਲੈ ਕੇ ਆਓ ਤੇ ਸਾਨੂੰ ਕੋਈ ਰੁਜ਼ਗਾਰ ਦਿਓ।

(**ਇੱਕ ਅਵਾਜ਼:** ਆਪਣੀ ਗੱਡੀ, ਆਪਣਾ ਰੁਜ਼ਗਾਰ?)

**ਸਰਦਾਰ ਅਮਰਜੀਤ ਸਿੰਘ ਸੰਦੋਆ:** ਉਹ ਤਾਂ ਸਰ, ਸਾਡੇ ਨਾਲ ਹੀ ਹੈ। ਸਾਡੇ ਕੰਡੀ ਏਰੀਏ ਨੂੰ ਜੰਗਲ ਲੱਗਦੇ ਹਨ, ਰੋਪੜ ਤੋਂ ਜਾਂਦੇ ਹੋਏ ਸਾਰੇ ਦੇਖਦੇ ਹੋਣਗੇ ਕਿ ਹੁਸ਼ਿਆਰਪੁਰ ਤੱਕ ਜੰਗਲ ਚਲਾ ਜਾਂਦਾ ਹੈ। ਜੰਗਲੀ ਜਾਨਵਰਾਂ ਨੇ ਜ਼ਿਮੀਂਦਾਰਾਂ ਦੀਆਂ ਫਸਲਾਂ ਖਰਾਬ ਕਰ ਦਿੱਤੀਆਂ ਹਨ। ਆਪਾਂ ਜ਼ਿਮੀਂਦਾਰਾਂ ਦੀ ਗੱਲ ਤੇ ਆ ਜਾਂਦੇ ਹਾਂ। ਜ਼ਿਮੀਂਦਾਰ ਰਾਤ ਨੂੰ ਖੇਤਾਂ ਵਿੱਚ ਸੌਂਦੇ ਹਨ, ਉੱਥੇ ਨਾ ਤਾਂ ਕੋਈ ਤਾਰ ਦਾ ਪ੍ਰਬੰਧ ਕਰਦਾ ਹੈ ਤੇ ਨਾ ਉਨ੍ਹਾਂ ਦੀਆਂ ਖਰਾਬ ਹੋਈਆਂ ਫਸਲਾਂ ਦਾ ਮੁਆਵਜ਼ਾ ਦਿੱਤਾ ਜਾਂਦਾ ਹੈ। ਕਿਸੇ ਸਰਕਾਰ ਨੇ ਵੀ ਉਨ੍ਹਾਂ ਨੂੰ ਫਸਲਾਂ ਖਰਾਬ ਹੋਣ ਤੇ ਮੁਆਵਜ਼ਾ ਨਹੀਂ ਦਿੱਤਾ ਹੈ।

ਹੁਣ ਮੈਂ ਸੜਕ ਦੀ ਗੱਲ ਤੇ ਆਉਂਦਾ ਹਾਂ। ਨੂਰਪੁਰ ਬੇਦੀ ਦੀ ਇੱਕ ਸੜਕ ਹੈ। ਮਜੀਠੀਆ ਸਾਹਿਬ, ਤੁਹਾਡਾ ਵੀ ਇੱਕ ਕਲਰਕ ਉੱਥੇ ਗਿਆ ਸੀ ਤੇ ਉਹ ਵੱਡੇ ਬਾਦਲ ਸਾਹਿਬ ਦੇ ਗੋਡੇ ਹੱਥ ਲਗਾ ਕੇ ਪ੍ਰੋਜੈਕਟ ਲੈਂਦਾ ਰਿਹਾ ਪਰ ਉਸ ਨੇ ਕੋਈ ਪ੍ਰੋਜੈਕਟ ਪੂਰਾ ਨਹੀਂ ਕੀਤਾ ਹੈ। ਉਹ ਕੋਈ ਪੈਸਾ ਨਹੀਂ ਲੈ ਕੇ ਗਿਆ, ਬਸ ਲੋਕਾਂ ਨੂੰ ਵੈਸੇ ਹੀ ਵੋਟਾਂ ਵਾਸਤੇ ਖੁਸ਼ ਕਰਦਾ ਰਿਹਾ। ਉੱਥੇ ਸੜਕ ਦੀ ਬਹੁਤ ਮੰਗ ਹੈ। ਮੈਂ ਵਿੱਤ ਮੰਤਰੀ ਸਾਹਿਬ ਨੂੰ ਅੱਠ-ਦਸ ਵਾਰ ਮਿਲਿਆ ਹਾਂ ਅਤੇ ਉਸ ਤੋਂ ਪਹਿਲਾਂ ਦੇ ਵੀ ਵਿੱਤ ਮੰਤਰੀ ਸਾਹਿਬ ਇੱਥੇ ਸਦਨ ਵਿੱਚ ਬੈਠੇ ਹਨ, ਉਨ੍ਹਾਂ ਨੇ ਵੀ ਕੋਈ ਫੰਡ ਰਿਲੀਜ਼ ਨਹੀਂ ਕੀਤਾ ਸੀ। ਇਨ੍ਹਾਂ ਦੇ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਮੰਤਰੀ ਸਾਹਿਬ ਨੇ ਸੜਕ ਪੁਟਾ ਕੇ ਰੱਖ ਦਿੱਤੀ ਕਿ ਮੈਨੂੰ ਜਲਦੀ ਵੋਟਾਂ ਪੈ ਜਾਣਗੀਆਂ ਪਰ ਲੋਕਾਂ ਨੇ ਵੋਟਾਂ ਵੀ ਨਹੀਂ ਪਾਈਆਂ। ਅੱਜ ਉੱਥੇ ਦੇ ਲੋਕਾਂ ਨੂੰ ਇਸ ਦੇ ਬਦਲੇ ਬਿਮਾਰੀ ਮਿਲ ਰਹੀ ਹੈ, ਐਕਸੀਡੈਂਟ ਮਿਲ ਰਹੇ ਹਨ, ਉੱਥੇ ਧੂੜ ਨਾਲ ਇੰਨੀ ਬੁਰੀ ਹਾਲਤ ਹੈ ਕਿ ਮੈਂ ਕਹਿੰਦਾ ਹਾਂ ਕਿ ਪੰਜਾਬ ਵਿੱਚ ਇੰਨੀ ਜ਼ਿਆਦਾ ਕੋਈ ਸੜਕ ਖਰਾਬ ਨਹੀਂ ਹੋਣੀ। ਸਪੀਕਰ ਸਾਹਿਬ ਵੀ ਉਸ ਰੋਡ ਤੇ ਜਾਂਦੇ ਰਹਿੰਦੇ ਹਨ ਪਰ ਕੋਈ ਉਸ ਸੜਕ ਦਾ ਖਿਆਲ ਨਹੀਂ ਰੱਖਦਾ। ਮੈਂ ਵੀ ਵਿੱਤ ਮੰਤਰੀ ਸਾਹਿਬ ਕੋਲ ਜਾ ਕੇ ਮਿੰਨਤਾਂ ਕਰ ਲਈਆਂ ਹਨ ਕਿ ਕਿਰਪਾ ਕਰਕੇ ਸਾਡੀ ਸੜਕ ਵਾਸਤੇ ਫੰਡ ਰਿਲੀਜ਼ ਕਰ ਦਿਉ ਪਰ ਕੋਈ ਸੁਣਦਾ ਹੀ ਨਹੀਂ ਹੈ ਤੇ ਇੱਥੇ ਕਹੀ ਜਾਂਦੇ ਹਨ ਕਿ ਬਹੁਤ ਵਿਕਾਸ ਹੋ ਗਿਆ ਹੈ ਤੇ ਪੰਜਾਬ ਨੂੰ ਬਹੁਤ ਫੰਡ ਦੇ ਦਿੱਤੇ ਹਨ ਪਰ ਸਾਡੇ ਹਲਕੇ ਵਾਸਤੇ ਤਾਂ ਕੁਝ ਹੋਇਆ ਹੀ ਨਹੀਂ ਹੈ। ਸਪੀਕਰ ਸਾਹਿਬ, ਸਾਡਾ ਖਿਆਲ ਰੱਖੋ, ਵਿੱਤ ਮੰਤਰੀ ਸਾਹਿਬ ਸਾਡਾ ਖਿਆਲ ਰੱਖੋ। ਪੰਜਾਬ ਵਾਸਤੇ ਤੁਸੀਂ ਜੋ ਵੀ ਦੇਣਾ ਹੈ ਦੇਈ ਜਾਓ ਪਰ ਮੈਂ ਤਾਂ ਆਪਣੇ ਹਲਕੇ ਵਾਸਤੇ ਮੰਗਦਾ ਹਾਂ ਕਿ ਰੋਪੜ ਹਲਕੇ ਦਾ ਖਿਆਲ ਰੱਖੋ। ਇਹ ਨਾ ਸੋਚੋ ਕਿ ਉਹ ਆਪੋਜ਼ੀਸ਼ਨ ਨੇ ਜਿੱਤਿਆ ਹੋਇਆ ਹੈ। ਮੈਂ ਤੁਹਾਡੇ ਤੋਂ ਸਿਰਫ ਇੱਕ ਆਪਣੇ ਹਲਕੇ ਵਾਸਤੇ ਹੀ ਮੰਗ ਕਰਨੀ ਹੈ ਬਾਕੀ ਤੁਸੀਂ ਜੋ ਮਰਜ਼ੀ ਦੇ ਦਿਓ। ਅੱਜ ਤੁਸੀਂ ਇੱਥੇ ਸਦਨ ਨੂੰ ਦੱਸ ਕੇ ਜਾਣਾ ਕਿ ਨੂਰਪੁਰ ਬੇਦੀ ਦੀ ਸੜਕ ਵਾਸਤੇ ਕਿੰਨੀ ਜਲਦੀ ਫੰਡ ਦੇ ਰਹੇ ਹੋ? ਦੋ ਦਿਨਾਂ ਵਿੱਚ, ਦਸ ਦਿਨਾਂ ਵਿੱਚ ਫੰਡ ਦੇ ਰਹੇ ਹੋ? ਲੋਕ ਉੱਥੇ ਪੱਕਾ ਧਰਨਾ ਲਗਾ ਕੇ ਬੈਠੇ ਹਨ। ਉੱਥੇ ਹਾਲਾਤ ਬਹੁਤ ਖਰਾਬ ਹੋ ਗਏ ਹਨ ਅਤੇ ਮੈਂ ਤੁਹਾਡੇ ਸਾਰੇ ਮਹਿਕਮੇ ਦੇ ਬੰਦਿਆਂ ਨੂੰ ਵੀ ਮਿਲ ਚੁੱਕਾ ਹਾਂ। ਸੀ.ਐੱਮ. ਸਾਹਿਬ ਨੂੰ ਵੀ ਮਿਲ ਚੁੱਕਾ ਹਾਂ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ)**: ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਤੇ ਦਬਾਅ ਪਾਓ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸੀ.ਐੱਮ. ਸਾਹਿਬ ਨੇ ਵੀ ਵਿਸ਼ਵਾਸ ਦਿੱਤਾ ਹੈ ਕਿ ਅਸੀਂ ਤੁਹਾਨੂੰ ਜਲਦੀ ਫੰਡ ਦਿਆਂਗੇ। ਹਰੇਕ ਮਹਿਕਮੇ ਦੇ ਚਾਹੇ ਉਹ ਸੈਕਟਰੀ ਸਾਹਿਬ ਹੋਣ, ਚਾਹੇ ਪ੍ਰਿੰਸੀਪਲ ਸੈਕਟਰੀ ਹੋਣ, ਮੈਂ ਸਾਰਿਆਂ ਨੂੰ ਮਿਲ ਚੁੱਕਾ ਹਾਂ । 7-8 ਵਾਰੀ ਮੈਂ ਵਿੱਤ ਮੰਤਰੀ ਸਾਹਿਬ ਨੂੰ ਵੀ ਮਿਲਿਆ ਹਾਂ ਪਰ ਇਨ੍ਹਾਂ ਨੇ ਮੈਨੂੰ ਕਹਿ ਦਿੱਤਾ ਕਿ 15 ਦਿਨਾਂ ਵਿੱਚ ਤੁਹਾਡਾ ਕੰਮ ਹੋ ਜਾਵੇਗਾ, ਇੱਕ ਮਹੀਨੇ ਵਿੱਚ ਤੁਹਾਡਾ ਕੰਮ ਹੋ ਜਾਵੇਗਾ। ਅੱਜ ਜੇ ਤੁਸੀਂ ਮੈਨੂੰ ਵਿਸ਼ਵਾਸ ਨਹੀਂ ਦਿਓਗੇ ਤਾਂ ਮੈਂ ਵੀ ਇੱਥੇ ਪੱਕਾ ਧਰਨਾ ਲਗਾ ਕੇ ਬੈਠ ਜਾਣਾ ਹੈ। ਮੈਨੂੰ ਅੱਜ ਜ਼ਰੂਰ ਵਿਸ਼ਵਾਸ ਮਿਲਣਾ ਚਾਹੀਦਾ ਹੈ ਚਾਹੇ ਇਸ ਕੰਮ ਵਾਸਤੇ ਮੇਰੀ ਗਰਦਨ ਕਿਉਂ ਨਾ ਕੱਟ ਦੇਣ।

---

## POSTPONEMENT OF THE REPLY TO BE GIVEN BY THE FINANCE MINISTER ON THE BUDGET ESTIMATES FOR THE YEAR 2018-19

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਜੇਕਰ ਹਾਊਸ ਨੂੰ ਇਹ ਮਨਜ਼ੂਰ ਹੋਵੇ ਕਿਉਂਕਿ ਬੜੀ ਕੰਸਟਰਕਟਿਵ ਡਿਬੇਟ ਚੱਲ ਰਹੀ ਹੈ ਅਤੇ ਹੁਣ 15 ਮਿੰਟ ਰਹਿ ਗਏ ਹਨ। ਜੇ ਹਾਊਸ ਨੂੰ ਮਨਜ਼ੂਰ ਹੋਵੇ ਤਾਂ ਇਹ ਡਿਬੇਟ ਕਰ ਲੈਣ। ਕੱਲ੍ਹ ਵੈਸੇ ਵੀ ਵਿੱਤੀ ਕੰਮ-ਕਾਜ ਹੈ। ਮੈਂ ਕੱਲ੍ਹ ਹੀ ਕਨਕਲੂਡ ਕਰ ਲਵਾਂਗਾ ਔਰ ਇਨ੍ਹਾਂ ਦਾ ਜਵਾਬ ਵੀ ਕੱਲ੍ਹ ਦੇ ਦੇਵਾਂਗਾ।

**ਮਾਨਯੋਗ ਸਪੀਕਰ:** ਜੇਕਰ ਹਾਊਸ ਨੂੰ ਮਨਜ਼ੂਰ ਹੋਵੇ ਤਾਂ ਵਿੱਤ ਮੰਤਰੀ ਜੀ ਕੱਲ੍ਹ ਆਪਣਾ ਜਵਾਬ ਦੇ ਦੇਣਗੇ ਅਤੇ ਕੱਲ੍ਹ ਹੀ ਬਜਟ ਸਪੀਚ ਕਨਕਲੂਡ ਕਰ ਲੈਣਗੇ। (ਵਿਘਨ..ਸ਼ੋਰ)

(**ਅਵਾਜ਼ਾਂ**: ਹਾਂ ਜੀ, ਹਾਂ ਜੀ ।)

**ਮਾਨਯੋਗ ਸਪੀਕਰ:** ਵਿੱਤ ਮੰਤਰੀ ਜੀ ਦੀ ਬੇਨਤੀ ਪ੍ਰਵਾਨ ਕੀਤੀ ਜਾਂਦੀ ਹੈ ਅਤੇ ਹੁਣ ਉਹ ਆਪਣਾ ਜਵਾਬ ਕੱਲ੍ਹ ਦੇਣਗੇ । ਇਸ ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਬੁੱਧਵਾਰ, ਮਿਤੀ 28.3.2018 ਤੱਕ ਮੁਲਤਵੀ ਕੀਤੀ ਜਾਂਦੀ ਹੈ।

------------

## GENERAL DISCUSSION ON THE BUDGET ESTIMATES FOR THE YEAR 2018-19 (*Resumption)*

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੇਕਰ ਇਹ ਕੱਲ੍ਹ ਨਹੀਂ ਆਏ। ਦੇਖੋ, ਅਸੀਂ ਇਨ੍ਹਾਂ ਕਰਕੇ ਹੀ ਬੈਠੇ ਹਾਂ... (ਵਿਘਨ) (ਸ਼ੋਰ)

**ਵਿੱਤ ਮੰਤਰੀ :** ਨਹੀਂ, ਮੈਂ ਕੱਲ੍ਹ ਆਉਣਾ ਹੈ ਜੀ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਚਲੋ ਹਾਊਸ ਦੀ ਸਹਿਮਤੀ ਆ ਗਈ ਹੈ, ਹਾਊਸ ਦੀ ਸਹਿਮਤੀ ਆ ਗਈ ਹੈ। (ਵਿਘਨ) (ਸ਼ੋਰ) ਸਹਿਮਤੀ ਇਧਰੋਂ ਦੀ ਆ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਐੱਫ.ਐੱਮ. ਸਾਹਿਬ ਤੁਸੀਂ ਕੱਲ੍ਹ ਕਨਕਲੂਡ ਕਰਨਾ ਚਾਹੁੰਦੇ ਹੋ? (ਵਿਘਨ) ਸਰ, ਮੇਰੀ ਪਰਪੋਜ਼ਲ ਹੈ। ਬਜਟ ਭਾਵੇਂ ਕਨਕਲੂਡ ਨਾ ਕਰੋ। ਕੁਝ ਮੈਂਬਰ ਜਿਹੜੇ ਹਨ ਜਿਵੇਂ ਸਾਡੇ ਪਿਰਮਲ ਸਿੰਘ ਜੀ ਬੋਲਣ ਤੋਂ ਰਹਿ ਗਏ ਹਨ, ਉਹ ਫਸਟ ਟਾਈਮਰ ਹਨ। ਸ਼੍ਰੀ ਅਮਨ ਅਰੋੜਾ ਅਤੇ ਸਰਦਾਰ ਜਗਤਾਰ ਸਿੰਘ ਜੱਗਾ ਜੀ ਵੀ ਬੋਲਣ ਤੋਂ ਰਹਿ ਗਏ ਹਨ।

**ਮਾਨਯੋਗ ਸਪੀਕਰ:** ਬੈਠੋ, ਪਲੀਜ਼ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇੱਕ ਮਿੰਟ ਜੀ। ਹਾਊਸ ਨੂੰ ਅੱਧਾ ਘੰਟਾ ਜ਼ਰੂਰ ਐਕਸਟੈਂਡ ਕਰ ਲਵੋ ਕਨਕਲੂਡ ਭਾਵੇਂ ਕੱਲ੍ਹ ਨੂੰ ਕਰ ਲਵੋ।

**ਮਾਨਯੋਗ ਸਪੀਕਰ :** ਬੈਠੋ, ਪਲੀਜ਼ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਕਨਕਲੂਡ ਭਾਵੇਂ ਕੱਲ੍ਹ ਨੂੰ ਕਰ ਲਓ। ਮੇਰੀ ਦੂਜੀ ਬੇਨਤੀ ਹੈ ਕਿ ਮਿਸਟਰ ਬੈਂਸ ਨੂੰ ਜ਼ਰੂਰ ਟਾਈਮ ਦੇ ਦਿਉ।

**Mr. Speaker:** How I can reopen ਜਿਹੜਾ ਪਹਿਲਾਂ ਬੋਲ ਚੁੱਕੇ ਹਨ। (ਵਿਘਨ) ਬੈਠੋ, ਬੈਠੋ, ਬੈਠੋ। (ਵਿਘਨ) ਫੈਸਲਾ ਮੈਜਾਰਿਟੀ ਦਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਜੇ ਮੈਜਾਰਿਟੀ ਹੈ ਤਾਂ ਪੁਆਓ ਵੋਟਾਂ, ਹੁਣੇ ਪਤਾ ਲੱਗ ਜਾਏਗਾ। ਇਹ ਚਾਲਾਂ ਨਾ ਚੱਲਣ ਜੀ, ਇਨ੍ਹਾਂ ਦੇ ਬੰਦੇ ਨਹੀਂ ਹਨ। ਇਹ ਚਾਲਾਂ ਚੱਲਦੇ ਹਨ। ਅੱਜ ਜਦੋਂ ਬਿਜ਼ਨਸ ਐਡਵਾਇਜ਼ਰੀ ਕਮੇਟੀ ਵਿੱਚ ਸਾਰੇ ਹਾਊਸ ਦੇ ਵਿੱਚ ਫੈਸਲੇ ਹੋ ਗਏ, ਉਹ ਤੁਸੀਂ ਪੇਸ਼ ਕਰੋ, ਡਰਦੇ ਕਿਉਂ ਹੋ?

**ਮਾਨਯੋਗ ਸਪੀਕਰ :** ਸਹਿਮਤੀ ਲੈ ਲਈ ਹੈ। ਹਾਊਸ ਦੀ ਸਹਿਮਤੀ ਲੈ ਲਈ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਨ੍ਹਾਂ ਦੇ ਮੈਂਬਰਾਂ ਦੀ ਗਿਣਤੀ ਨਹੀਂ ਹੈ ਤਾਂ ਇਹ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਇਹ ਗੱਲਾਂ ਗਲਤ ਹਨ।

**ਮਾਨਯੋਗ ਸਪੀਕਰ :** ਹੁਣ ਬੈਠੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਅਸੀਂ ਸਵੇਰ ਦੇ ਇਨ੍ਹਾਂ ਨੂੰ ਸੁਣਨ ਵਾਸਤੇ ਹੀ ਬੈਠੇ ਹਾਂ। ਤੁਸੀਂ ਮਤਾ ਪੇਸ਼ ਕਰੋ।

**ਮਾਨਯੋਗ ਸਪੀਕਰ :** ਅੱਛਾ ਬੈਠੋ, ਬੈਠੋ, ਬੈਠੋ।ਪਲੀਜ਼ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਝੂਠ ਦਾ ਕੰਮ ਅੱਜ ਹੀ ਇੱਥੇ ਮੁੱਕੇਗਾ। ਅੱਜ ਇੱਥੇ ਵੋਟਿੰਗ ਹੋ ਜਾਵੇ।ਸਰ, ਵੋਟਿੰਗ ਕਰਵਾ ਦਿਉ ਹੁਣੇ ਪਤਾ ਲੱਗ ਜਾਵੇਗਾ ਕਿ ਬਜਟ ਪਾਸ ਹੁੰਦਾ ਹੈ ਕਿ ਨਹੀਂ। ਹੁਣ ਮਰਦਾਂ ਵਾਲੀ ਗੱਲ ਕਰੋ ਜੀ (ਵਿੱਤ ਮੰਤਰੀ ਵੱਲ ਇਸ਼ਾਰਾ)। ਹੁਣ ਨਾ ਭੱਜੋ ਇੱਥੋਂ। ਹੁਣੇ ਪੇਸ਼ ਕਰੋ।

**ਮਾਨਯੋਗ ਸਪੀਕਰ:** ਬੈਠੋ, ਬੈਠੋ।ਸਰਦਾਰ ਅਮਰਜੀਤ ਸਿੰਘ ਸੰਦੋਆ ਜੀ, ਤੁਸੀਂ ਕਨਕਲੂਡ ਕਰੋ।ਕਨਕਲੂਡ ਕਰ ਦਿਉ ਜੀ।

**ਸਰਦਾਰ ਅਮਰਜੀਤ ਸਿੰਘ ਸੰਦੋਆ :** ਵਿੱਤ ਮੰਤਰੀ ਸਾਹਿਬ ਸਾਨੂੰ ਕਹਿੰਦੇ ਹਨ, ਅਸੀਂ ਕੱਲ੍ਹ ਤੁਹਾਨੂੰ ਜਵਾਬ ਦੇਵਾਂਗੇ। ਮੈਂ ਇੱਥੇ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਕੱਲ੍ਹ ਇੱਥੇ ਸਾਡੀ ਸੜਕ ਵਾਸਤੇ ਬਜਟ ਵਿੱਚ ਕੋਈ ਉਪਰਾਲਾ ਨਾ ਕੀਤਾ ਤਾਂ ਮੈਂ ਤੁਹਾਡੀ ਕੋਠੀ ਦੇ ਬਾਹਰ ਧਰਨੇ ਤੇ ਬੈਠ ਜਾਣਾ ਹੈ। ਮੈਂ ਇੱਕ ਟੈਕਸੀ ਡਰਾਈਵਰ ਹਾਂ। ਇਹ ਗੱਲ ਪੱਕੀ ਸੋਚ ਲੈਣਾ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਹਾਂ ਜੀ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ, I want a clarification. ਅੱਜ ਸਾਨੂੰ ਲਿਖਤੀ ਆਇਆ ਹੋਇਆ ਹੈ ਕਿ ਬਜਟ ਅੱਜ ਪਾਸ ਹੋਣਾ ਹੈ। ਅਸੀਂ ਸਵੇਰ ਦੇ ਬੈਠੇ ਹਾਂ and I request the Leader of the Opposition, Sir, today to lead by example. ਕਿਉਂਕਿ ਇਨ੍ਹਾਂ ਦਾ ** ਬਜਟ, ਤੁਸੀਂ ਵੀ ਕਹਿ ਰਹੇ ਹੋ ਕਿ ਇਹ ** ਹੈ। ਅਸੀਂ ਵੀ ਕਹਿ ਰਹੇ ਹਾਂ। ਇਹ ਦੋ ਮੈਂਬਰ ਸਾਹਿਬ ਵੀ ਕਹਿ ਰਹੇ ਹਨ। ਅੱਜ ਇੱਥੇ ਵੋਟਿੰਗ ਕਰਵਾਓ, ਗੱਲ ਸਾਫ ਹੋ ਜਾਵੇਗੀ। ਸਭ ਦੁੱਧ ਦਾ ਦੁੱਧ, ਪਾਣੀ ਦਾ ਪਾਣੀ ਹੋ ਜਾਵੇਗਾ। ਇੱਥੋਂ ਨਾ ਭੱਜੋ। ਜੋ ਫੈਸਲਾ ਹੋਇਆ ਹੈ, ਉਸ ਤੇ ਖੜ੍ਹੋ।

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ, ਦੋ ਗੱਲਾਂ ਹਨ। ਗ੍ਰਾਂਟਾਂ ਕੱਲ੍ਹ ਪੇਸ਼ ਹੋਣੀਆਂ ਹਨ। (ਵਿਘਨ) (ਸ਼ੋਰ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਤੁਸੀਂ ਐਕਸੈਪਟ ਕੀਤੀ ਹੈ। ਉਸ ਨੂੰ ਆਪਾਂ ਕਿਵੇਂ ਚੇਂਜ ਕਰ ਰਹੇ ਹਾਂ? (ਵਿਘਨ) (ਸ਼ੋਰ)

**Mr. Speaker:** House is supreme, House is supreme.

**ਸਰਦਾਰ ਬਿਕਰਮ ਸਿੰਘ ਮਜੀਠੀਆ:** ਨਹੀਂ ਜੀ, ਤੁਸੀਂ ਵੋਟਿੰਗ ਕਰਵਾਓ। ਵੋਟਿੰਗ ਕਰਵਾਓ ਤੁਸੀਂ। (ਵਿਘਨ) (ਸ਼ੋਰ)

**Mr. Speaker:** House is supreme.House is supreme. (interruptions)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਸਰਕਾਰ ਬਜਟ ਪੇਸ਼ ਕਰਨ ਤੋਂ ਭੱਜ ਰਹੀ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਸੰਦੋਆ ਸਾਹਿਬ ਨੂੰ ਬੋਲ ਲੈਣ ਦਿਉ।(ਵਿਘਨ) (ਸ਼ੋਰ)। ਸੰਦੋਆ ਸਾਹਿਬ ਨੂੰ ਬੋਲ ਲੈਣ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਇਹ ਫੈਸਲਾ ਲਿਆ ਗਿਆ ਸੀ। ਹਾਊਸ ਨੂੰ ਭਾਵੇਂ ਐਕਸਟੈਂਡ ਕਰ ਲਓ ਪਰ ਮੈਂਬਰਜ਼ ਕਹਿੰਦੇ ਹਨ ਕਿ ਕਨਕਲੂਡ ਕਰ ਲਵੋ। (ਵਿਘਨ) (ਸ਼ੋਰ) ਕੋਈ ਹਰਜ਼ ਨਹੀਂ ਹੈ, I also support.

**ਮਾਨਯੋਗ ਸਪੀਕਰ:** ਪਲੀਜ਼ ਬੈਠੋ। ਸਰਦਾਰ ਅਮਰਜੀਤ ਸਿੰਘ ਸੰਦੋਆ।(ਵਿਘਨ)(ਸ਼ੋਰ)

---

** Expunged as ordered by the Chair.

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਸਾਨੂੰ ਵਿਸ਼ਵਾਸ ਦਿਵਾਉਣ ਕਿਉਂਕਿ ਮੈਨੂੰ ਲੋਕਾਂ ਨੇ ਚੁਣਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਮਾਈਨਿੰਗ ਨੂਰਪੁਰ ਤੋਂ ਕੱਢ ਕੇ ਲਿਆਏ ਹਨ ਉਸ ਨਾਲ ਸਾਡੇ ਰੋਪੜ ਦਾ ਵਿਕਾਸ ਹੋ ਜਾਣਾ ਸੀ, ਉਸ ਮਾਈਨਿੰਗ ਨਾਲ ਸੜਕ ਬਣ ਜਾਣੀ ਸੀ। ਮੈਨੂੰ ਵਿੱਤ ਮੰਤਰੀ ਜੀ ਇੱਥੇ ਵਿਸ਼ਵਾਸ ਦਿਵਾ ਦੇਣ ਕਿ ਸਾਡੀ ਸੜਕ ਵਾਸਤੇ ਪੈਸੇ ਦੇ ਦਿਆਂਗੇ। ਜੇਕਰ ਨਹੀਂ ਦੇਣਾ ਤਾਂ ਅਸੀਂ ਉਨ੍ਹਾਂ ਦੀ ਕੋਠੀ ਦੇ ਬਾਹਰ ਪੱਕਾ ਧਰਨਾ ਲਗਾ ਕੇ ਬੈਠ ਜਾਵਾਂਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਲੀਜ਼ ਬੈਠੋ।ਅਮਰਜੀਤ ਸਿੰਘ ਸੰਦੋਆ ਜੀ, ਤੁਸੀਂ ਬੋਲੋ।

**ਸਰਦਾਰ ਅਮਰਜੀਤ ਸਿੰਘ ਸੰਦੋਆ :** ਸਪੀਕਰ ਸਾਹਿਬ, ਸਾਡਾ ਕੰਡੀ ਦਾ ਏਰੀਆ ਹੈ, ਸਰਕਾਰ ਨੇ ਉਸ ਏਰੀਏ ਲਈ 72 ਟਿਊਬਵੈੱਲ ਲਗਾਉਣ ਦਾ ਟੀਚਾ ਰੱਖਿਆ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ 72 ਟਿਊਬਵੈੱਲਾਂ ਵਾਸਤੇ 6 ਕਰੋੜ ਰੁਪਏ ਤੋਂ ਵੱਧ ਪੇਮੈਂਟ ਕਰੋ ਕਿਉਂਕਿ ਉਸ ਨਾਲ ਨਹੀਂ ਸਰਨਾ ਅਤੇ ਸਾਡਾ ਚਾਰ ਹਲਕਿਆਂ ਦਾ ਕੰਡੀ ਖੇਤਰ ਹੈ, 72 ਟਿਊਬਵੈੱਲਾਂ ਨਾਲ ਕੁਝ ਨਹੀਂ ਬਣਨਾ। ਮੇਰੀ ਆਖਰੀ ਬੇਨਤੀ ਹੈ ਕਿ ਨੂਰਪੁਰ ਬੇਦੀ, ਭਰਤਗੜ੍ਹ ਜੋ ਕਿ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਹੈ, ਸਾਡਾ ਤਖਤ ਸ੍ਰੀ ਕੇਸਗੜ੍ਹ ਸਾਹਿਬ ਵੀ ਇਸੇ ਧਰਤੀ ਤੇ ਹੈ ਜਿਹੜੇ ਲੋਕ ਦਰਸ਼ਨਾਂ ਲਈ ਜਾਂਦੇ ਹਨ, ਉਨ੍ਹਾਂ ਨੂੰ ਟੋਲ ਦੇਣਾ ਪੈਂਦਾ ਹੈ।ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਆਮ ਲੋਕਾਂ ਲਈ ਉਹ ਟੋਲ ਬੰਦ ਕੀਤਾ ਜਾਵੇ। ਧੰਨਵਾਦ।

**ਸ਼੍ਰੀ ਅਮਨ ਅਰੋੜਾ (ਸੁਨਾਮ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। With all due respect to the Hon'ble Finance Minister ਕਿ ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ। ਮੈਂ ਇਕਾਨਮਿਸਟ ਤਾਂ ਨਹੀਂ ਹਾਂ ਪਰ ਜਦੋਂ ਮੈਂ ਬਜਟ ਪੜ੍ਹਿਆ ਤਾਂ ਮੇਰੇ ਪੂਰੇ ਸਰੀਰ ਵਿੱਚ ਕੰਬਣੀ ਛਿੜੀ। ਪਹਿਲਾਂ ਤਾਂ ਮੈਂ ਵਿੱਤ ਮੰਤਰੀ ਜੀ ਵੱਲੋਂ ਅੱਜ ਲੰਚ ਕਰਵਾਉਣ ਲਈ ਧੰਨਵਾਦ ਕਰਦਾ ਹਾਂ। ਇਸ ਬਜਟ ਦੇ ਵਿੱਚ ਫਿਸਕਲ ਕੰਸੋਲੀਡੇਸ਼ਨ ਦੀਆਂ ਗੱਲਾਂ ਬਹੁਤ ਕੀਤੀਆਂ ਗਈਆਂ ਹਨ ਪਰ ਸਹੀ ਮਾਅਨਿਆਂ ਦੇ ਵਿੱਚ ਅੱਜ ਆਪਾਂ ਜਿੱਥੇ ਖੜ੍ਹੇ ਹਾਂ, ਮੈਂ ਨਹੀਂ ਸਮਝਦਾ ਕਿ ਇਸ ਬਜਟ ਵਿੱਚੋਂ ਆਉਣ ਵਾਲੇ ਚਾਰ ਸਾਲਾਂ ਲਈ ਕੋਈ ਵਿਜ਼ਨ ਜਾਂ ਬਲਿਊ ਪ੍ਰਿੰਟ ਨਜ਼ਰ ਆਇਆ ਹੋਵੇ। ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਜਿਹੜੀਆਂ ਬਜਟ ਦੀਆਂ ਫਿਗਰਜ਼ ਹਨ, ਉਹ ਐਕਸਲਰੇਟ ਕੀਤੀਆਂ ਗਈਆਂ ਹਨ।ਮੈਂ ਇੱਕ ਉਦਾਹਰਣ ਦਿੰਦਾ ਹਾਂ ਜਿਵੇਂ ਬਜਟ ਵਿੱਚ ਲਿਖਿਆ ਗਿਆ ਹੈ ਕਿ ਟੋਟਲ ਬਜਟ ਸਾਈਜ਼ ਇੱਕ ਲੱਖ 29 ਹਜ਼ਾਰ ਕਰੋੜ ਦਾ ਹੈ ਪਰ ਐਕਚੂਅਲ ਇਫੈਕਟਿਵ ਬਜਟ ਇੱਕ ਲੱਖ 2 ਹਜ਼ਾਰ ਕਰੋੜ ਦਾ ਹੈ, ਇਸ ਵਿੱਚ 27,500 ਕਰੋੜ ਕੈਪੀਟਲ ਰਿਸੀਟਸ ਦੇ ਵਿੱਚ ਐਡ ਕਰ ਦਿੱਤੀ ਗਈ ਹੈ ਅਤੇ ਐਕਸਪੈਂਡੀਚਰ ਦੇ ਵਿੱਚ ਵੀ ਐਡ ਕਰ ਦਿੱਤੀ ਗਈ ਹੈ।ਇਹ ਕਲੈਰੀਫਾਈ ਨਹੀਂ ਕੀਤਾ ਗਿਆ ਕਿ ਇਹ ਪੈਸਾ ਕਿੱਥੋਂ ਆਉਣਾ ਹੈ ਤੇ ਕਿੱਥੇ ਜਾਣਾ ਹੈ।ਇਸੇ ਤਰ੍ਹਾਂ ਇਸ ਸਦਨ ਵਿੱਚ ਸਾਨੂੰ ਜਿਹੜੇ ਫਿਸਕਲ ਇੰਡੀਕੇਟਰਜ਼ ਦਿੱਤੇ ਗਏ ਹਨ, ਜੇ ਮੈਂ ਇਨ੍ਹਾਂ ਦੀ ਗੱਲ ਕਰਾਂ ਤਾਂ ਅਪ੍ਰੈਲ ਤੋਂ ਦਸੰਬਰ, 2017 ਤੱਕ ਦੇ ਜਿਹੜੇ ਫਿਗਰਜ਼ ਹਨ...

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਇਕ ਮਿੰਟ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 7.54 ਹੋ ਗਏ ਹਨ, ਫਿਰ ਹਾਊਸ ਅਡਜਰਨ ਹੋ ਜਾਣਾ ਹੈ।ਮੈਂ ਇੱਕ ਗੱਲ ਬੜੀ ਕਲੈਰਿਟੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਕਮਜ਼ੋਰ ਨਾ ਸਮਝਿਆ ਜਾਵੇ। ਸਾਡੇ ਕੋਲ ਪੂਰੀ majority ਹੈ। ਮਜੀਠੀਆ ਸਾਹਿਬ ਵੋਟਿੰਗ ਕਰਵਾਉਣਾ ਚਾਹੁੰਦੇ ਸੀ। ਇਹ ਸਿਰਫ 14 ਹਨ, ਇਹ ਕਿੱਥੇ ਦੀਆਂ ਗੱਲਾਂ ਕਰਦੇ ਹਨ? ਤੁਸੀਂ ਹੁਣ ਵੋਟਿੰਗ ਕਰਵਾ ਲਓ, ਜਿਹੜੀ ਕਰਵਾਉਣੀ ਹੈ।ਕਰ ਲਓ, ਵੋਟਿੰਗ।

**ਸ਼੍ਰੀ ਅਮਨ ਅਰੋੜਾ :** ਸਰ, ਮੇਰੀ ਬੇਨਤੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਹੁਣ ਤੋਂ 15 ਮਿੰਟ ਪਹਿਲਾਂ ਬਹਾਦਰੀ ਵਿਖਾਉਣੀ ਸੀ, ਜਿਹੜੀ ਹੁਣ ਵਿਖਾ ਰਹੇ ਹੋ। ਅੰਕਲ ਜੀ, ਤੁਹਾਨੂੰ ਮੰਨ ਗਏ । ਇਹ ਤੁਸੀਂ ਜਿਹੜੀ ਬਹਾਦਰੀ 15 ਮਿੰਟ ਬਾਅਦ ਦਿਖਾਈ ਹੈ, ਇਹ 15 ਮਿੰਟ ਪਹਿਲਾਂ ਦਿਖਾਉਣੀ ਚਾਹੀਦੀ ਸੀ। ਵੈਸੇ ਮੈਨੂੰ ਪਤਾ ਹੈ ਕਿ ਤੁਸੀਂ ਜਿਸ ਦੇ ਨਾਲ ਬੈਠੇ ਹੋ ਉਸ ਦਾ ਰੰਗ ਤੁਹਾਡੇ ਤੇ ਚੜ੍ਹੀ ਜਾਂਦਾ ਹੈ। ਵੈਸੇ ਤਾਂ ਤੁਹਾਡੀ ਆਪ ਦੀ ਆਪਣੀ ਸ਼ਖਸੀਅਤ ਹੈ, ਤੁਹਾਡੀ ਆਪਣੀ ਪਹਿਚਾਣ ਹੈ, ਉਸ ਦੀ ਅਸੀਂ ਕਦਰ ਕਰਦੇ ਹਾਂ। ਜੋ ਹਾਊਸ ਦਾ ਫੈਸਲਾ ਹੋਇਆ ਹੈ, as Parliamentary Affairs Minister ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਠੀਕ ਹੈ, ਹੁਣ ਤੁਹਾਡੇ 2-4 ਮੈਂਬਰ ਹਾਊਸ ਅੰਦਰ ਆ ਗਏ ਹਨ। ਅੱਗੇ ਇਨ੍ਹਾਂ ਨੂੰ ਇਹ ਵੀ ਸਮਝਾ ਦਿਉ ਕਿ ਵੋਟਾਂ ਕਾਰਪੋਰੇਸ਼ਨ ਦੀਆਂ ਨਹੀਂ ਪੈਣੀਆਂ। ਇੱਕ ਐਮ.ਐੱਲ.ਏ. ਦੀ ਇੱਕ ਹੀ ਵੋਟ ਪਵੇਗੀ, ਦੋ-ਦੋ ਨਹੀਂ ਪੈ ਜਾਣੀਆਂ। (ਵਿਘਨ) (ਸ਼ੋਰ) ਇਹ ਦਰਸ਼ਨ ਬਰਾੜ ਜਿਹੜਾ ਬੈਠਾ ਹੈ ਇਹ ਸਾਨੂੰ ਵੋਟ ਪਾਵੇਗਾ, ਇਹ ਤੁਹਾਨੂੰ ਨਹੀਂ ਪਾਵੇਗਾ। ਸਾਡਾ ਵੀਰ ਨਾਲ ਪੁਰਾਣਾ ਪਿਆਰ ਹੈ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਬਜਟ ਸਪੀਚ ਤੇ ਵੋਟਿੰਗ ਨਹੀਂ ਹੁੰਦੀ। ਇਹ ਡਿਮਾਂਡਾਂ ਤੇ ਹੋਵੇਗੀ।

**ਸ਼੍ਰੀ ਅਮਨ ਅਰੋੜਾ:** ਸਰ, ਇਹ ਜਿਹੜੇ 4 ਮਿੰਟ ਰਹਿੰਦੇ ਹਨ, ਇਹ ਇਨ੍ਹਾਂ ਨੂੰ ਦੇ ਦਿਓ। ਇਨ੍ਹਾਂ ਨੇ ਜਿਹੜੀ ਕੱਟਾ-ਕੱਟੀ ਕਰਨੀ ਹੈ ਉਹ ਕਰੀ ਜਾਣ। ਮੈਨੂੰ ਕੱਲ੍ਹ ਬੁਲਾ ਲੈਣਾ।

**ਮਾਨਯੋਗ ਸਪੀਕਰ:** ਤੁਸੀਂ ਕੰਟੀਨਿਊ ਕਰੋ।

**ਸ਼੍ਰੀ ਅਮਨ ਅਰੋੜਾ:** ਸਰ, ਇਨ੍ਹਾਂ ਨੂੰ ਕਹੋ ਕਿ ਦੁਬਾਰਾ ਇੰਟਰਪਟ ਨਾ ਕਰਨ। ਮੈਨੂੰ ਆਪਣੀ ਗੱਲ ਕੰਪਲੀਟ ਕਰ ਲੈਣ ਦਿਓ। ਮੈਂ ਆਪੋਜ਼ੀਸ਼ਨ ਵਲੋਂ ਕਨਕਲੂਡ ਕਰਨਾ ਹੈ। Let me conclude please. Sir, I want to say that ਜਿਹੜੀ Key Fiscal Indicators ਦੀ ਗੱਲ ਕੀਤੀ ਹੈ, ਜਿਹੜੇ ਨਾਨ-ਸਟੇਟ ਰੈਵੀਨਿਊ ਹਨ ਉਹ ਦਸੰਬਰ ਤੱਕ 2,650 ਕਰੋੜ ਰੁਪਏ ਹੋਣੇ ਚਾਹੀਦੇ ਸਨ, 1,600 ਕਰੋੜ ਰੁਪਏ ਦੀ ਕੁਲੈਕਸ਼ਨ ਹੋਈ ਹੈ। ਜਿਹੜੀਆਂ ਪ੍ਰੋਜੈਕਟਿਡ ਫਿਗਰਜ਼ ਇਸ ਸਾਲ ਦੀਆਂ ਦਿੱਤੀਆਂ ਗਈਆਂ ਹਨ ਉਹ 10,200 ਕਰੋੜ ਰੁਪਏ ਦੀਆਂ ਦਿੱਤੀਆਂ ਗਈਆਂ ਹਨ। ਕਹਿੰਦੇ ਹਨ ਕਿ ਮਾਰਚ ਤੱਕ 5,000 ਕਰੋੜ ਹੋ ਜਾਵੇਗਾ ਅਤੇ 10200 ਕਰੋੜ ਅਗਲੇ ਸਾਲ ਵਿਚ ਹੋ ਜਾਵੇਗਾ। ਸਰ, ਜੇ ਦਸੰਬਰ ਤੱਕ 1,600 ਕਰੋੜ ਹੋਇਆ , 200-400 ਕਰੋੜ ਹੋਰ ਆ ਜਾਵੇਗਾ ਪਰ ਜਿਹੜਾ 800 ਕਰੋੜ ਬਚਦਾ ਕਿੱਥੋਂ ਆਵੇਗਾ? ਨਾਨ ਸਟੇਟ ਰੈਵੀਨਿਊਜ਼ ਬਾਰੇ ਹਾਲੇ ਤੱਕ ਕੋਈ ਕਲੈਰੀਫਿਕੇਸ਼ਨ ਨਹੀਂ ਦਿੱਤੀ? ਇਸੇ ਤਰ੍ਹਾਂ ਹੋਰ Fiscal Indicators ਹਨ, ਜੇਕਰ ਅਸੀਂ ਇਲੈਕਟ੍ਰੀਸਿਟੀ ਡਿਊਟੀ ਦੀ ਗੱਲ ਕਰ ਲਈਏ ਤਾਂ -53.39%, ਨੈਗੇਟਿਵ ਗ੍ਰੋਥ ਹੋਈ ਹੈ। ਇਸ ਵਿਚ 603 ਕਰੋੜ ਘਾਟਾ

ਪਿਆ ਹੈ। ਜੇਕਰ ਕੈਪੀਟਲ ਐਕਸਪੈਂਡੀਚਰ ਦੀ ਗੱਲ ਕਰੀਏ ਤਾਂ 2016 ਵਿਚ ਸਟੇਟ ਦੀ ਡਿਵੈਲਪਮੈਂਟ ਲਈ 3,391 ਕਰੋੜ ਲੱਗੇ ਸੀ। 2017 ਵਿਚ 1,277 ਕਰੋੜ ਲੱਗੇ ਹਨ, which means, in these nine months no development has taken place. ਇੱਕ ਹੋਰ ਹੈੱਡ ਦੀ ਗੱਲ ਕਰ ਲਈਏ ਜਿਹੜਾ Miscellaneous General Services Expenditure ਹੈ ਉਹ ਪਿਛਲੇ ਸਾਲ 2016 ਵਿਚ 38 ਕਰੋੜ ਸੀ ਅਤੇ ਇਸ ਸਾਲ 233 ਕਰੋੜ ਹੈ। An addition of 509 ਕਰੋੜ, ਇਹ ਸਾਰੇ ਖਰਚੇ ਹਨ। ਜੇਕਰ ਅਸੀਂ Additional Resource Mobilization ਦੀ ਗੱਲ ਕਰ ਲਈਏ ਤਾਂ ਤੁਸੀਂ 1,500 ਕਰੋੜ ਦੀ ਫਿਗਰ ਰੱਖੀ ਹੈ। ਇਸ ਵਿਚ ਕਿਹਾ ਗਿਆ ਹੈ ਕਿ 150 ਕਰੋੜ ਉਹ ਹੈ ਜਿਹੜਾ 200 ਰੁਪਿਆ ਪ੍ਰਤੀ ਮਹੀਨਾ ਇਨਕਮ ਟੈਕਸ ਦੇਣ ਵਾਲਿਆਂ ਤੇ ਐਡੀਸ਼ਨਲ ਟੈਕਸ ਲਗਾਇਆ ਗਿਆ ਹੈ ਉਸ ਵਿਚੋਂ ਇਹ ਕੁਲੈਕਸ਼ਨ ਹੋਵੇਗੀ। ਮੈਂ ਸਮਝਦਾ ਹਾਂ ਕਿ ਇਹ ਤਾਂ ਕੋਈ ਡਿਵੈਲਪਮੈਂਟ ਟੈਕਸ ਨਹੀਂ ਹੋਇਆ। ਬਾਕੀ ਜਿਹੜੇ ਟੈਕਸਾਂ ਦੀ ਸਟੇਟ ਵਿਚ ਕੁਲੈਕਸ਼ਨ ਹੁੰਦੀ ਹੈ, ਉਹ ਕਿੱਥੇ ਜਾਂਦੀ ਹੈ? ਇਹ 150 ਕਰੋੜ ਨਾਲ ਸਟੇਟ ਕਿਵੇਂ ਪ੍ਰਾਗਰੈੱਸ ਕਰ ਜਾਵੇਗੀ? ਦੂਜੇ ਪਾਸੇ ਜੇਕਰ ਇਨ੍ਹਾਂ ਦੀ ਗੱਲ ਵੀ ਮੰਨ ਲਈਏ ਕਿ ਇਨ੍ਹਾਂ ਨੇ ਵਰਲਡ ਬੈਂਕ ਜਾਂ ਏਸ਼ੀਅਨ ਡਿਵੈਲਪਮੈਂਟ ਬੈਂਕ ਤੋਂ ਲੋਨ ਲੈਣ ਲਈ ਕੰਡੀਸ਼ਨਾਂ ਪੂਰੀਆਂ ਕਰਨ ਵਾਸਤੇ ਇਹ 200 ਰੁਪਏ ਦਾ ਟੈਕਸ ਪ੍ਰਤੀ ਮਹੀਨਾ ਲਗਾਇਆ ਗਿਆ ਹੈ ਪਰ ਕੀ ਜਿਹੜੇ ਘੱਟ interest ਤੇ ਲੋਨ ਮਿਲਣੇ ਹਨ ਜਾਂ ਜਿਹੜੇ ਇੱਥੇ ਮੁਲਾਜ਼ਮ ਅਤੇ ਪ੍ਰੋਫੈਸ਼ਨਲਜ਼ ਖੜ੍ਹੇ ਹਨ, ਕੀ ਇਨ੍ਹਾਂ ਤੇ ਇਸ ਗੱਲ ਦਾ 'ਜਜ਼ੀਆ' ਲੱਗ ਰਿਹਾ ਹੈ ਕਿਉਂਕਿ ਇਹ ਇਨਕਮ ਟੈਕਸ ਦਿੰਦੇ ਹਨ।

**ਮਾਨਯੋਗ ਸਪੀਕਰ:** ਪਲੀਜ਼ ਕਨਕਲੂਡ ਕਰੋ।

**ਸ਼੍ਰੀ ਅਮਨ ਅਰੋੜਾ :** ਸਰ, ਕਨਕਲੂਡ ਕਿੱਥੋਂ ਕਰ ਦੇਵਾਂ। ਇਸੇ ਤਰ੍ਹਾਂ ਰੈਵੀਨਿਊ ਡੈਫੀਸਿਟ ਜਿਹੜਾ ਹੈ ਉਹ 12,539 ਕਰੋੜ ਰੁਪਏ ਦਾ ਹੈ, not even a single word is mentioned ਕਿ ਇਹ ਕਿੱਥੋਂ ਆਵੇਗਾ ? ਜੇਕਰ ਡਿਵੈਲਪਮੈਂਟ ਦੀ ਗੱਲ ਕਰ ਲਈਏ ਤਾਂ ਡਿਵੈਲਪਮੈਂਟ ਦੇ ਲਈ 11.6% ਭਾਵ 8,500 ਕਰੋੜ ਰੁਪਿਆ ਬਚਦਾ ਹੈ। ਅਸੀਂ ਕਿਹੜੇ ਪਾਸੇ ਨੂੰ ਜਾ ਰਹੇ ਹਾਂ? ਮੈਨੂੰ ਤਾਂ ਸਮਝ ਨਹੀਂ ਆ ਰਹੀ ਕਿ ਅਸੀਂ ਕਿਸ ਪਾਸੇ ਪੰਜਾਬ ਨੂੰ ਲੈ ਕੇ ਜਾ ਰਹੇ ਹਾਂ? ਪੰਜਾਬ ਤੇ 2 ਲੱਖ 11 ਹਜ਼ਾਰ ਕਰੋੜ ਦਾ Unproductive debt ਚੜ੍ਹੀ ਜਾ ਰਿਹਾ ਹੈ।ਸਵਾਲ ਇਹ ਪੈਦਾ ਹੁੰਦਾ ਹੈ ਕਿ ਇਸ ਦਾ recourse ਕੀ ਹੈ? ਇਸ ਨੂੰ ਕਿਵੇਂ ਠੀਕ ਕੀਤਾ ਜਾ ਸਕਦਾ ਹੈ? ਆਪਣੀ Agrarian State ਹੈ।

**ਮਾਨਯੋਗ ਸਪੀਕਰ :** ਤੁਹਾਡਾ ਸਮਾਂ ਸਮਾਪਤ ਹੁੰਦਾ ਹੈ। ਹੁਣ, ਸਦਨ ਬੁੱਧਵਾਰ, ਮਿਤੀ 28 ਮਾਰਚ, 2018 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ ।

*8.00 ਵਜੇ ਰਾਤ) (ਇਸ *ਸਮੇਂ ਸਦਨ ਬੁੱਧਵਾਰ, ਮਿਤੀ 28 ਮਾਰਚ, 2018 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ ।)

----------------

**APPENDIX**

**To**

**PUNJAB VIDHAN SABHA**

**DEBATES**

*Tuesday, the 27th March, 2018*

(Afternoon Sitting)

Vol. IV- No. 8

**UNSTARRED QUESTION AND ANSWER**

## ਟਰੈਕਟਰ ਉੱਤੇ ਟਰਾਂਸਪੋਰਟ ਟੈਕਸ ਲਗਾਉਣ ਸਬੰਧੀ ਸੋਧ

168. **ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੇਂਦਰ ਸਰਕਾਰ ਵੱਲੋਂ ਸੈਂਟਰਲ ਮੋਟਰ ਵਹੀਕਲ ਐਕਟ, 1989 ਵਿੱਚ ਟਰੈਕਟਰ ਉੱਤੇ ਟਰਾਂਸਪੋਰਟ ਟੈਕਸ ਲਗਾਉਣ ਸਬੰਧੀ ਸੋਧ ਕਰਨ ਬਾਰੇ ਪੰਜਾਬ ਸਰਕਾਰ ਪਾਸੋਂ 26 ਅਕਤੂਬਰ, 2017 ਤੱਕ ਸੁਝਾਓ/ਇਤਰਾਜ਼ ਮੰਗੇ ਗਏ ਸਨ, ਜੇਕਰ ਅਜਿਹਾ ਹੋਵੇ ਤਾਂ ਪੰਜਾਬ ਸਰਕਾਰ ਵੱਲੋਂ ਭੇਜੇ ਗਏ ਜਵਾਬ ਦੀ ਕਾਪੀ ਦਿੱਤੀ ਜਾਵੇ?

**ਟਰਾਂਸਪੋਰਟ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ) :** ਇਸ ਮਾਮਲੇ ਵਿੱਚ ਕੇਂਦਰ ਸਰਕਾਰ ਵੱਲੋਂ ਕੋਈ ਵੀ ਤਜਵੀਜ਼ ਸੈਂਟਰਲ ਮੋਟਰ ਵਹੀਕਲ ਰੂਲਜ਼, 1989 ਦੀ ਤਰਮੀਮ ਲਈ ਨਹੀਂ ਆਈ ਹੈ ਅਤੇ ਨਾ ਹੀ ਇਸ ਬਾਰੇ ਸੁਝਾਅ ਰਾਜ ਸਰਕਾਰ ਵੱਲੋਂ ਭਾਰਤ ਸਰਕਾਰ ਨੂੰ ਭੇਜੇ ਗਏ ਹਨ। ਪੰਜਾਬ ਮੋਟਰ ਗੱਡੀ ਟੈਕਸੇਸ਼ਨ ਐਕਟ, 1924 ਤਹਿਤ ਖੇਤੀਬਾੜੀ ਦੀ ਵਰਤੋਂ ਲਈ ਟਰੈਕਟਰਜ਼ ਨੂੰ ਟੈਕਸ ਤੋਂ ਛੋਟ ਦਿੱਤੀ ਗਈ ਹੈ।

5375/30-7-18/Govt. Press, Patiala.

## STARRED QUESTION AND ANSWER

### ਪੁਰਾਣਾ ਪੈਨਸ਼ਨ ਸਿਸਟਮ ਮੁੜ ਚਾਲੂ ਕਰਨਾ

*931 1. **ਸਰਦਾਰ ਸੁਖਪਾਲ ਸਿੰਘ ਖਹਿਰਾ**
2. **ਸਰਦਾਰ ਸਿਮਰਜੀਤ ਸਿੰਘ ਬੈਂਸ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ 01.01.2004 ਤੋਂ ਬਾਅਦ ਰਾਜ ਸਰਕਾਰ ਵਿੱਚ ਭਰਤੀ ਹੋਏ ਕਰਮਚਾਰੀਆਂ ਨੂੰ ਕੰਟਰੀਬਿਊਟਰੀ ਅਧਾਰ ਤੇ ਪੈਨਸ਼ਨ ਦਿੱਤੀ ਜਾਂਦੀ ਹੈ;

(ਅ) ਜੇਕਰ ਉਪਰੋਕਤ ਭਾਗ 'ੳ' ਦਾ ਉੱਤਰ ਹਾਂ ਵਿੱਚ ਹੈ ਤਾਂ ਪੈਨਸ਼ਨ ਦਾ ਪੁਰਾਣਾ ਸਿਸਟਮ ਬੰਦ ਕਰਨ ਦੇ ਕੀ ਕਾਰਨ ਹਨ ਅਤੇ ਕੀ ਇਨ੍ਹਾਂ ਕਰਮਚਾਰੀਆਂ ਨੂੰ ਪੈਨਸ਼ਨ ਦੇ ਪੁਰਾਣੇ ਸਿਸਟਮ ਅਧੀਨ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

(ੲ) ਕੀ ਇਹ ਠੀਕ ਹੈ ਕਿ 5ਵੇਂ ਪੇ-ਕਮਿਸ਼ਨ ਦੁਆਰਾ ਪੈਨਸ਼ਨਾਂ ਸੋਧਣ ਵੇਲੇ ਕੁਝ ਪੈਨਸ਼ਨਾਂ ਨੂੰ 2.26 ਦੇ ਗੁਣਾਂਕ ਨਾਲ ਅਤੇ ਕੁਝ ਨੂੰ 2.61 ਦੇ ਗੁਣਾਂਕ ਨਾਲ ਸੋਧਿਆ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਇਸ ਤਰੁੱਟੀ ਨੂੰ ਦੂਰ ਕਰਕੇ ਸਾਰੀਆਂ ਪੈਨਸ਼ਨਾਂ ਨੂੰ ਸਿਰਫ 2.61 ਦੇ ਗੁਣਾਂਕ ਨਾਲ ਕਦੋਂ ਸੋਧਿਆ ਜਾਵੇਗਾ;

(ਸ) ਕੀ ਸਰਕਾਰ ਬੁਢਾਪਾ ਪੈਨਸ਼ਨ ਨੂੰ ਸਮੇਂ-ਸਮੇਂ ਤੇ ਵਧਾਉਣ ਅਤੇ ਇਨ੍ਹਾਂ ਪੈਨਸ਼ਨਰਾਂ ਦੇ ਮੈਡੀਕਲ ਭੱਤੇ ਨੂੰ 2500 ਰੁਪਏ ਮਹੀਨਾ ਤੱਕ ਕਰਨ ਤੇ ਵੀ ਵਿਚਾਰ ਕਰੇਗੀ, ਜੇਕਰ ਹਾਂ ਤਾਂ ਕਦੋਂ ਤੱਕ?

**ਸਰਦਾਰ ਮਨਪ੍ਰੀਤ ਸਿੰਘ ਬਾਦਲ:** (ੳ) ਹਾਂ ਜੀ। ਪੰਜਾਬ ਸਰਕਾਰ, ਵਿੱਤ ਵਿਭਾਗ ਵੱਲੋਂ ਮਿਤੀ 01.01.2004 ਤੋਂ ਰੈਗੂਲਰ ਤੌਰ ਤੇ ਭਰਤੀ ਹੋਣ ਵਾਲੇ ਸਰਕਾਰੀ ਕਰਮਚਾਰੀ ਉੱਤੇ ਨਿਊ ਡਿਫਾਇਨਡ ਕੰਟ੍ਰੀਬਿਊਟਰੀ ਪੈਨਸ਼ਨ ਸਕੀਮ ਲਾਗੂ ਕੀਤੀ ਗਈ ਹੈ।

(ਅ) ਪੰਜਾਬ ਰਾਜ ਵਿੱਚ ਨਵੀਂ ਪੈਨਸ਼ਨ ਸਕੀਮ ਭਾਰਤ ਸਰਕਾਰ ਦੀ ਤਰਜ਼ ਤੇ ਲਾਗੂ ਕੀਤੀ ਗਈ ਹੈ। ਪੰਜਾਬ ਸਰਕਾਰ ਵੱਲੋਂ ਪੰਜਾਬ ਸਿਵਲ ਸੇਵਾਵਾਂ ਨਿਯਮਾਵਲੀ ਜਿਲਦ-1,ਭਾਗ-1 ਦੇ ਨਿਯਮ 1.2 ਵਿੱਚ ਸੋਧ ਕਰਨ ਸਬੰਧੀ ਅਧਿਸੂਚਨਾ ਮਿਤੀ 02.03.2004 ਜਾਰੀ ਕੀਤੀ ਗਈ ਜਿਸ ਅਨੁਸਾਰ ਮਿਤੀ 01.01.2004 ਜਾਂ ਇਸ ਤੋਂ ਬਾਅਦ ਭਰਤੀ ਕੀਤੇ ਜਾਣ ਵਾਲੇ ਸਰਕਾਰੀ ਕਰਮਚਾਰੀ ਨਵੀਂ ਪੈਨਸ਼ਨ ਸਕੀਮ ਅਧੀਨ ਕਵਰ ਹੋਣਗੇ।

ਪੁਰਾਣੀ ਪੈਨਸ਼ਨ ਸਕੀਮ ਮੁੜ ਲਾਗੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

(ੲ) ਨਹੀਂ ਜੀ। 5ਵੇਂ ਪੇ-ਕਮਿਸ਼ਨ ਦੀ ਰਿਪੋਰਟ ਦੇ ਸਨਮੁੱਖ ਮਿਤੀ 01.01.2006 ਤੋਂ ਪਹਿਲਾਂ ਦੇ ਰਿਟਾਇਰੀਆਂ ਦੇ ਪੈਨਸ਼ਨ ਕੇਸ ਵਿੱਤ ਵਿਭਾਗ ਵੱਲੋਂ ਜਾਰੀ ਹਦਾਇਤਾਂ ਨੰ: 3/23/2009-3 ਵਿਪਪਤ/885 ਮਿਤੀ 17.08.2009 ਦੇ ਪੈਰ੍ਹਾ 4.1 ਅਨੁਸਾਰ ਇੱਕੋ ਫਾਰਮੂਲੇ ਨਾਲ ਸੋਧੇ ਗਏ ਸਨ ਅਤੇ ਕਿਸੇ ਤਰ੍ਹਾਂ ਨਾਲ ਗੁਣਾਂਕ ਦਾ ਭੇਦਭਾਵ ਨਹੀਂ ਕੀਤਾ ਗਿਆ।

(ਸ) ਇਸ ਸਮੇਂ ਬੁਢਾਪਾ ਪੈਨਸ਼ਨ 750/- ਰੁਪਏ ਦਿੱਤੀ ਜਾਂਦੀ ਹੈ ਅਤੇ ਇਸ ਸਮੇਂ ਬੁਢਾਪਾ ਪੈਨਸ਼ਨ ਨੂੰ ਵਧਾਉਣ ਲਈ ਕੋਈ ਵੀ ਤਜਵੀਜ਼ ਵਿੱਤ ਵਿਭਾਗ ਵਿੱਚ ਵਿਚਾਰਨ ਹਿੱਤ ਪ੍ਰਾਪਤ ਨਹੀਂ ਹੋਈ।

ਇਸ ਸਮੇਂ ਪੰਜਾਬ ਸਰਕਾਰ (ਪ੍ਰਸੋਨਲ ਵਿਭਾਗ) ਵੱਲੋਂ ਜਾਰੀ ਨੋਟੀਫਿਕੇਸ਼ਨ ਮਿਤੀ 24.02.2016 ਰਾਹੀਂ 6ਵੇਂ ਪੰਜਾਬ ਤਨਖਾਹ ਕਮਿਸ਼ਨ ਦਾ ਗਠਨ ਕੀਤਾ ਹੋਇਆ ਹੈ, ਜਿਸ ਦੀ ਮਿਆਦ ਮਿਤੀ 31.12.2019 ਤੱਕ ਹੈ। ਇਸ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਪ੍ਰਾਪਤ ਹੋਣ ਤੋਂ ਬਾਅਦ ਹੀ ਮੈਡੀਕਲ ਭੱਤੇ ਨੂੰ ਵਧਾਉਣ ਸਬੰਧੀ ਵਿਚਾਰ ਕੀਤਾ ਜਾਵੇਗਾ।

